



੧ਓ ਵਾਹਿਗੁਰੂ ਜੀ ਕੀ ਫਤਹਿ ।



## ਵਾਰਾਣਸੀ ਦੀਆਂ

# ਕੁਝ ਇਤਿਹਾਸਿਕ ਯਾਦਾਂ

## ਗੁਰਦੁਆਰਾ ਗੁਰੂ ਬਾਗ

ਗੁਰਦੁਆਰਾ ਪ੍ਰਬੰਧਕ ਕਮੇਟੀ, ਵਾਰਾਣਸੀ ।

ਭੇਟਾ ੨ ਰੁਪਯਾ

ਜਿਥੈ ਜਾਇ ਬਹੈ ਮੇਰਾ ਸਤਿਗੁਰੂ

ਸੋ ਥਾਨੁ ਸੁਹਾਵਾ ਰਾਮਰਾਜੇ ॥

ਗੁਰਸਿਖੀ ਸੋ ਥਾਨੁ ਭਾਲਿਆ

ਲੈ ਧੂਰਿ ਮੁਖਿ ਲਾਵਾ ॥

ਗੁਰ ਸਿਖਾ ਕੀ ਘਾਲ ਥਾਇ ਪਈ

ਜਿਨ ਹਰਿ ਨਾਮੁ ਧਿਆਵਾ ॥

ਜਿਨ ਨਾਨਕੁ ਸਤਿਗੁਰ ਪੂਜਿਆ

ਤਿਨ ਹਰਿ ਪੂਜ ਕਰਾਵਾ ॥

# -: ਸੂਚੀ :-



-----

# ਜਾਣ ਪਹਿਚਾਣ

ਵਰਨਾਂ ਤੇ ਅਸੀ ਦੋ ਨਦੀਆਂ ਵਿਚਾਲੇ ਗੰਗਾ ਦੇ ਕੰਢੇ ਵਸਦੀ ਦੁਨੀਆਂ ਦੀ ਸਭ ਤੋਂ ਪ੍ਰਾਚੀਨ ਨਗਰੀ ਵਾਰਾਣਸੀ (ਬਨਾਰਸ) ਹਿੰਦੂ ਫਿਲਾਸਫੀ, ਵਿਦਿਆ ਅਤੇ ਸਨਾਤਨ ਧਰਮ ਦਾ ਅਤਿ ਪੁਰਾਣਾਂ ਕੇਂਦਰ ਹੈ। ਸ਼ਿਵਜੀ ਦੀ ਨਗਰੀ ਹੋਣ ਕਰਕੇ ਸ਼ਿਵਪਰੀ ਅਤੇ ਕਾਸ਼ੀ ਇਸਦੇ ਨਾਂਮ ਹਨ।

ਇਹ ਪ੍ਰਾਚੀਨ ਹਿੰਦੂ ਸਭਿਅਤਾ ਤੇ ਸੰਸਕ੍ਰਿਤੀ ਦਾ ਜਨਮ ਅਸਥਾਨ ਤੇ ਪ੍ਰਸਿਧ ਤੀਰਥ ਅਸਥਾਨ ਹੋਣ ਦੇ ਨਾਲ ਨਾਲ ਸਿਖ ਧਰਮ ਦਾ ਵੀ ਪ੍ਰਸਿਧ ਧਾਰਮਿਕ ਅਸਥਾਨ ਹੈ। ਕਿਉਂ ਕਿ ਰਿਸ਼ੀਆਂ ਮੁਨੀਆਂ ਦੀ ਇਸ ਪੁਨੀਤ ਨਗਰੀ ਵਿਚ ਸਿਖ ਧਰਮ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਤੇ ਹਿੰਦ ਦੀ ਚਾਦਰ ਹਿੰਦੂ ਧਰਮ ਦੇ ਤਿਲਕ ਜੰਞੂ ਦੇ ਰਾਖੇ ਸਾਹਿਬ ਗੁਰੂ ਤੇਗ ਬਹਾਦਰ ਜੀ ਮਹਾਰਾਜ, ਅਤੇ ਕ੍ਰਾਂਤੀਕਾਰੀ ਯੋਧਾ, ਯੁਗ ਪ੍ਰਵਰਤਿਕ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜ਼ੀ ਮਹਾਰਾਜ ਦੇ ਪਵਿਤ੍ਰ ਚਰੰਨ ਵੀ ਇਸ ਧਰਤੀ ਤੇ ਪਏ। ਸਿਖ ਧਰਮ ਦੇ ਵਿਆਸ ਭਾਈ ਗੁਰਦਾਸ ਜੀ ਤੇ ਦਸ਼ਮੇਸ ਪਿਤਾ ਦੇ

ਭੇਜੇ ਹੋਏ ਪੰਜ ਪ੍ਰਥਮ ਨਿਰਮਲੇ ਸੰਤ ਵੀ ਇਸ ਨਗਰੀ ਵਿਚ ਆਕੇ ਕਾਫੀ ਸਮੇਂ ਤਕ ਰਹੇ। ਜਿਨਾਂ ਥਾਵਾਂ ਤੇ ਇਹਨਾਂ ਮਹਾਂਪੁਰਸ਼ਾਂ ਤੇ ਗੁਰ ਸਿਖਾਂ ਦੇ ਚਰਨ ਪਏ, ਉਹਨਾਂ ਥਾਵਾਂ ਤੇ ਸਿਖ ਪੰਥ ਲਈ ਪਵਿਤ੍ਰ ਇਤਿਹਾਸਕ ਗੁਰਦੁਆਰੇ ਬਣ ਗਏ, ਜਿਨ੍ਹਾਂ ਦਾ ਵਰਣਨ ਅਗੇ ਕੀਤਾ ਜਾ ਰਿਹਾ ਹੈ।

ਇਹਨਾਂ ਤੋਂ ਇਲਾਵਾ ਭਗਤ ਕਬੀਰ ਜੀ ਜਿਨ੍ਹਾਂ ਦਾ ਸੰਬੰਧ ਸਿਖ ਧਰਮ ਨਾਲ ਬਹੁਤ ਹੀ ਨੇੜੇ ਦਾ ਹੈ, ਦੇ ਅਸਥਾਨ ਵੀ ਕਾਸ਼ੀ ਵਿਚ ਮੌਜੂਦ ਹਨ। ਇਹਨਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੋਣ ਕਰਕੇ ਸਿਖ ਸੰਸਾਰ ਲਈ ਆਦਰਣੀਯ ਹੈ।

## ਗੁਰਦੁਆਰਾ ਗੁਰੂ ਬਾਗ

ਕਲ ਜੁਗ ਵਿਚ ਪਸਰੇ ਹੋਏ ਝੂਠ, ਪਾਖੰਡ, ਅਧਰਮ ਅਤੇ ਜ਼ੁਲਮ ਨੂੰ ਮਿਟਾਣ ਖਾਤਰ। ਅਗਿਆਨਤਾ ਅਤੇ ਭਰਮਾਂ ਦੇ ਅੰਧੇਰੇ ਵਿਚ ਫਸੇ ਮਨੁਖਾਂ ਨੂੰ ਗਿਆਨ ਰੂਪੀ ਚਾਣਨ ਦੇਕੇ ਸਿਧੇ ਰਸਤੇ ਪਾਉਣ ਲਈ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਹਿਲੀ ਉਦਾਸੀ ਧਾਰਨ ਕੀਤੀ ਤਾਂ ਸੁਲਤਾਨਪੁਰ ਲੋਧੀ ਤੋਂ ਚਲਕੇ ਕੁਰੋਛੇਤਰ, ਹਰਦਵਾਰ, ਦਿਲੀ, ਅਲੀਗੜ, ਕਾਨਪੁਰ, ਲਖਨਊ, ਪ੍ਰਯਾਗ ਆਦਿ ਕਈ ਥਾਵਾਂ ਤੋਂ ਹੁੰਦੇ ਹੋਏ, ਲੋਕਾਂ ਨੂੰ ਸਚੇ ਅਕਾਲ ਪੁਰਖ ਵਾਹਿਗੁਰੂ ਨਾਲ ਜੋੜਦੇ

ਨਾਮ ਜਪਣਾ, ਵੰਡ ਛਕਣਾਂ ਅਤੇ ਸਤਿਸੰਗ ਕਰਨਾ, ਇਹ ਸੱਚਾ ਉਪਦੇਸ਼ ਦੇਂਦੇ ਹੋਏ ਸ਼ਿਵਰਾਤ੍ਰੀ ਦੇ ਮਹਾਨ ਤਿਉਹਾਰ ਦੇ ਦਿਨ ਸੰਮਤ ੧੫੬੩ ਬਿਕ੍ਰਮੀ ਵਿਚ ਕਾਸ਼ੀ ਦੀ ਧਰਤੀ ਤੇ ਮਰਦਾਨੇ ਸਹਿਤ ਆ ਚਰਨ ਪਾਏ। ਸ਼ਹਿਰ ਤੋਂ ਬਾਹਰ ਇਕ ਰਮਣੀਕ ਬਾਗ਼ ਵਿਚ ਬਣੇ ਹੋਏ ਇਕ ਥੜੇ ਤੇ ਬਿਰਾਜਮਾਨ ਹੋਏ। ਭਾਈ ਮਰਦਾਨੇ ਨੇ ਪੁਛਿਆ ਮਹਾਰਾਜ ਇਹ ਸੁੰਦਰ ਅਤੇ ਪ੍ਰਫੁਲਿਤ ਬਾਗ਼ ਕਿਸਦਾ ਹੈ ? ਇਸ ਦਾ ਮਾਲਕ ਕੌਣ ਹੈ ? ਤਾਂ ਗੁਰੂ ਜੀ ਕਹਿਣ ਲਗੇ ਇਸ ਦਾ ਮਾਲਕ ਕਰਤਾਰ ਆਪ ਹੀ ਹੈ। ਪਰ ਕਰਤਾਰ ਨੇ ਇਸ ਸਮੇਂ ਜਿਸਨੂੰ ਇਹ ਸੌਂਪਿਆ ਹੈ ਆਪ ਹੀ ਹੁਣੇ ਤੁਹਾਡੇ ਪਾਸ ਆ ਜਾਵੇਗਾ। ਤੁਸੀ ਕਰਤਾਰ ਨਾਲ ਜੁੜੋ, ਰਬਾਬ ਛੇੜੋ। ਭਾਈ ਮਰਦਾਨੇ ਨੇ ਸਤਿ ਬਚਨ ਕਹਿਕੇ ਰਬਾਬ ਦੀਆਂ ਤਰਬਾਂ ਤੇ ਹਥ ਫੇਰਿਆ ਤਾਂ ਲਗੀ ਸਤਿ ਕਰਤਾਰ, ਸਤਿ ਕਰਤਾਰ ਦੀ ਆਵਾਜ਼ ਆਵਣ। ਸਾਰਾ ਬਾਗ਼ ਗੂੰਜ ਉਠਿਆ। ਮਾਨੋ ਗਗਨ ਮੰਡਲ ਵਿਚ ਉਡਦੇ ਪੰਛੀ ਵੀ ਇਹ ਅਲੌਕਿਕ ਧੁਨੀ ਸੁਣਕੇ ਮੁਗਧ ਹੋ ਗਏ। ਰਾਹ ਜਾਂਦੇ ਰਾਹੀ ਰਸਤੇ ਭਟਕ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਆ ਜੁੜੇ। ਸਤਿਨਾਮ ਦੇ ਪਰੇਮ ਪਿਆਲੇ ਪੀ-ਪੀ ਮਤਵਾਲੇ ਹੋ-ਹੋ ਜਾਣ ਲਗੇ। ਇਤਨੇ ਵਿਚ ਇਕ ਪੰਡਿਤ ਗੋਪਾਲ ਸ਼ਾਸਤ੍ਰੀ ਵੀ ਉਥੇ ਆ ਪਹੁੰਚੇ। ਮਨਮੋਹਣੀ ਸੂਰਤ ਵੇਖਦਿਆਂ ਹੀ ਮਨ ਵਿਚ ਡਾਹਡੀ ਖਿਚ ਪਈ। ਹੋਰ ਨੇੜੇ ਹੋਏ। ਕਨਾਂ ਵਿਚ ਸਤਿ ਕਰਤਾਰ ਦੀ ਧੁਨੀ ਗੂੰਜੀ ਤਾਂ ਗੁਰੂ ਚਰਨਾਂ ਨਾਲ ਜੁੜ ਗਏ। ਕੀਰਤਨ ਸਮਾਪਤ

ਹੋਇਆ, ਸਤਿਗੁਰਾਂ ਦੇ ਕੰਵਲ ਨੈਨ ਖੁਲੇ। ਨਜ਼ਰ ਗੋਪਾਲ ਪੰਡਿਤ ਤੇ ਪਈ। ਪੰਡਤ ਜੀ ਨਦਰੀ ਨਦਰ ਨਿਹਾਲ ਹੋ ਗਏ। ਮਸਤਕ ਸ਼ਰਧਾ ਨਾਲ ਗੁਰੂ ਚਰਨਾਂ ਤੇ ਝੁਕ ਗਿਆ। ਡੰਡਵਤ ਹੋਕੇ ਨਮਸ਼ਕਾਰ ਕੀਤੀ ਕਾਫ਼ੀ ਦੇਰ ਜਦ ਪੰਡਿਤ ਜੀ ਇਸ ਤਰ੍ਹਾਂ ਵਿਸਮਾਦ ਹੋ ਚਰਨਾਂ ਤੇ ਸਿਰ ਰਖ ਕੇ ਪਏ ਰਹੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਪਣੇ ਪਵਿਤ੍ਰ ਹਸਤ ਕੰਵਲਾਂ ਨਾਲ ਉਨ੍ਹਾਂ ਦਾ ਸਿਰ ਉਠਾਇਆ। ਕਾਫ਼ੀ ਸਮਾਂ ਪਰੇਮ ਦੇ ਵਾਤਾਵਰਣ ਵਿਚ ਬਚਨ ਬਿਲਾਸ ਤੇ ਵਿਚਾਰ ਵਟਾਂਦਰੇ ਹੁੰਦੇ ਰਹੇ। ਪੰਡਿਤ ਜੀ ਨੇ ਪ੍ਰਸ਼ਨ ਕੀਤਾ। ਮਹਾ-ਰਾਜ ਆਪ ਜੀ ਪੂਜਾ ਕਿਸ ਤਰ੍ਹਾਂ ਕਰਦੇ ਹੋ? ਸਾਲਿਗਰਾਮ, ਤੁਲਸੀ, ਮਾਲਾ ਆਦਿ ਕੁਝ ਵੀ ਆਪ ਜੀ ਦੇ ਪਾਸ ਨਹੀਂ। ਸਤਿਗੁਰੂ ਜੀ ਦਾ ਇਸ਼ਾਰਾ ਪਾ ਕੇ ਮਰਦਾਨੇ ਨੇ ਰਬਾਬ ਨੂੰ ਬਸੰਤ ਹਿੰਡੋਲ ਰਾਗ ਵਿਚ ਤੁਣਕਾਇਆ ਤੇ ਬਾਬਾ ਜੀ ਨੇ ਆਪਣੇ ਰਸੀਲੇ ਗਲੇ ਚੋਂ ਇਉਂ ਗਾਇਨ ਕੀਤਾ।

"ਸਾਲਗਰਾਮ ਬਿਪ ਪੂਜਿ ਮਨਾਵਹੁ,
ਸੁਕ੍ਰਿਤ ਤੁਲਸੀ ਮਾਲਾ।
ਰਾਮ ਨਾਮੁ ਜਪਿ ਬੇੜਾ ਬਾਂਧਹੁ,
ਦਇਆ ਕਰਹੁ ਦਇਆਲਾ।
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ।
ਕਾਚੀ ਢਹਗਿ ਦਿਵਾਲ ਕਾਹੇ ਗਚ ਲਾਵਹੁ।"

ਪੰਡਿਤ ਜੀ ਤੁਹਾਡਾ ਸਾਲਗਰਾਮ ਦਾ ਪੂਜਨਾ ਅਤੇ ਤੁਲਸੀ ਦੀ ਮਾਲਾ ਦਾ ਪਹਿਨਣਾ ਆਦਿ ਕਲਰ ਵਾਲੀ

ਪੈਲੀ ਨੂੰ ਸਿੰਜਣ, ਜਾਂ ਕਚੀ ਢਹਿ ਰਹੀ ਕੰਧ ਪਰ ਚੂਨਾ ਥਪਣ ਨਿਆਂਈ ਹੈ। ਐਸਾ ਕਰਕੇ ਜਨਮ ਕਿਉਂ ਗਵਾ ਰਹੇ ਹੋ। ਜੇਕਰ ਸੰਸਾਰ ਸਾਗਰ ਤੋਂ ਪਾਰ ਹੋਣਾ ਚਾਹੁੰਦੇ ਹੋ ਤਾਂ ਸੁਚੱਜੀ ਕਿਰਤ ਅਤੇ ਰਾਮ ਨਾਮ ਦੇ ਸਿਮਰਨ ਦਾ ਬੇੜਾ ਬਨੋ੍ਹ। ਉਸ ਰਾਂਹੀਂ ਤੁਸੀਂ ਭਵ ਸਾਗਰ ਤੋਂ ਪਾਰ ਹੋ ਸਕੋਗੇ। ਪੰਡਿਤ ਜੀ ਨੇ ਸ਼ੰਕਾ ਕੀਤੀ ਤੇ ਕਹਿਆ, ਮਹਾਰਾਜ ਜ਼ੀ ਜੇ ਸਾਡੇ ਸਾਲਗ ਰਾਮ ਅਤੇ ਤੁਲਸੀ ਮਾਲਾ ਕਲਰਾ ਸਿੰਚਣ ਤੁਲ ਹਨ ਤਾਂ ਤੁਹਾਡੇ ਖਿਆਲ ਵਿਚ ਸਫਲ ਸਿੰਚਣ ਕੇਹੜਾ ਹੈ ? ਸਤਿਗੁਰੂ ਜੀ ਮਹਾਰਾਜ ਫਿਰ ਬੋਲੇ।

"ਕਰ ਹਰਿਹਟ ਮਾਲ ਟਿੰਡ ਪਰੋਵਹੁ,
ਤਿਸ ਭੀਤਰਿ ਮਨੁ ਜੋਵਹੁ।
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ,
ਤਉ ਮਾਲੀ ਕੇ ਹੋਵਹੁ।
ਕਾਮ ਕਰੋਧ ਦੁਇ ਕਰਹੁ ਬਸੋਲੇ,
ਗੋਡਹੁ ਧਰਤੀ ਭਾਈ।
ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ,
ਕਿਰਤ ਨ ਮੇਟਿਆ ਜ਼ਾਈ।"

ਪੰਡਿਤ ਜੀ ਸਫਲ ਸਿੰਚਣ ਤਾਂ ਸੁਚੱਜੀ ਕਰਨੀ ਵਿਚ ਹੈ। ਕਰ ( ਹਥਾਂ ) ਦਾ ਹਰਟ, ਮਾਲ੍ਹ ਤੇ ਟਿੰਡ਼ਾਂ ਬਣਾਉ। ਇਸ ਹਰਟ ਨੂੰ ਚਲਾਉਣ ਲਈ ਅਪਣਾ ਮਨ ਜੋਵਹੁ। ਅਰ-ਥਾਤ ਤੁਹਾਡੇ ਮਨ ਅੰਦਰ ਅਪਣੇ ਹਥੀਂ ਨੇਕ ਕਰਨੀ ਕਰਨ

ਦਾ ਉਮਾਹ ਹੋਵੇ। ਅਜੇਹੇ ਉਮਾਹ ਵਿਚੋਂ ਇਕ ਖੇੜਾ ਤਥਾ ਰਸ ਉਪਜੇਗਾ। ਉਸ ਰਸ ਰੂਪੀ ਅੰਮ੍ਰਿਤ ਨਾਲ ਜੋ ਤੁਹਾਡਾ ਅੰਤਹਕਰਣ ਭਰਪੂਰ ਹੋ ਜਾਵੇ ਤਾਂ ਫਿਰ ਐਸੇ ਅੰਤਹਕਰਣ ਦੀ ਸੰਭਾਲ ਕਰਨ ਵਾਲਾ ਸਾਂਈ (ਦਿਲਾਂ ਦਾ ਮਾਲਕ) ਤੁਹਾਨੂੰ ਅਪਣਾ ਬਣਾ ਲਵੇਗਾ। ਜਦੋਂ ਤੁਸੀਂ ਮਾਲਕ ਦੇ ਹੋ ਗਏ ਤਾਂ ਕਾਮ, ਕਰੋਧ ਆਦਿਕ ਜੋ ਤੁਹਾਡੇਂ ਅੰਮ੍ਰਿਤ ਨੂੰ ਲੁਟ ਲੈ ਜਾਂਦੇ ਹਨ, ਤੁਹਾਡੇ ਗੋਲੇ ਹੋਕੇ ਰਹਿਣਗੇ। ਸਗੋਂ ਜਿਵੇਂ ਖੁਰਪਿਆਂ ਨਾਲ ਧਰਤੀ ਗੋਡ ਕੇ ਪੈਲੀ ਵਿਚੋਂ ਘਾਸ ਫੂਸ ਤੇ ਵਾਧੂ ਬੂਟੀਆਂ ਪੁਟ ਦਿਤੀਆਂ ਜਾਂਦੀਆਂ ਹਨ, ਅਪਣੇ ਉਗਾਏ ਫਸਲ ਦੀ ਸੰਭਾਲ ਕੀਤੀ ਜਾਂਦੀ ਹੈ ਇਵੇਂ ਹੀ ਤੁਹਾਡੇ ਅੰਦਰ ਦਾ ਕਾਮ ( ਖਾਹਸ਼ ) ਅੰਮ੍ਰਿਤ ਰੂਪੀ ਫ਼ਸਲ ਦੀ ਸੰਭਾਲ ਅਤੇ ਕ੍ਰੋਧ ਰੂਪੀ ਜੜੀ ਬੂਟੀਆਂ ( ਮੰਦੀਆਂ ਵਾਸ਼ਨਾਵਾਂ ) ਦੇ ਨਾਸ਼ ਕਰਨ ਵਲ ਲਗ ਜਾਣਗੇ। ਇਸ ਤਰ੍ਹਾਂ ਕਾਮ ਕ੍ਰੋਧ ਆਦਿ ਦੁਸ਼ਟ ਸ਼ਕਤੀਆਂ ਵੀ ਤੁਹਾਡੀ ਸੇਵਾ ਵਿਚ ਲਗ ਜਾਣਗੀਆਂ। ਜਦੋਂ ਤੁਸੀਂ ਅਪਣੇ ਅੰਤਰ ਆਤਮੇ ਐਸੀ ਗੁਡਾਈ ਕਰੋਗੇ ਤਾਂ ਤੁਸੀਂ ਸੁਖ ਪਾਉਗੇ। ਅਤੇ ਤੁਹਾਡੀ ਇਸ ਪ੍ਰਕਾਰ ਦੀ ਕੀਤੀ ਕਿਰਤ ਕਦੀ ਅਜ਼ਾਈਂ ਨਹੀਂ ਜਾਏਗੀ।

ਪੰਡਿਤ ਜੀ ਦੀ ਤਸੱਲੀ ਹੋ ਗਈ। ਬਹੁਤ ਪ੍ਰਭਾਵਿਤ ਹੋਏ ਤਾਂ ਗੁਰੂ ਜ਼ੀ ਨੇ ਇਸ ਸ਼ਬਦ ਦੀਆਂ ਆਖਰੀ ਪੰਗਤੀਆਂ ਉਚਾਰੀਆਂ।

"ਬਗਲੇ ਤੇ ਫੁਨਿ ਹੰਸਲਾ ਹੋਵੇ,
ਜੇ ਤੂੰ ਕਰਹਿ ਦਇਆਲਾ।

ਪ੍ਰਣਵਤਿ ਨਾਨਕ ਦਾਸਨਿ ਦਾਸਾ,
ਦਇਆ ਕਰੋ ਦਇਆਲਾ ।"

ਇਸ ਤਰ੍ਹਾਂ ਬਗਲੇ ( ਨੀਚ ਮਨੁਖ ) ਭੀ ਹੰਸ ( ਉਤਮ ਪੁਰਸ਼ ) ਬਣ ਜਾਂਦੇ ਹਨ । ਪਰ ਹੇ ਪ੍ਰਭੂ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਤੂੰ ਦਇਆ ਕਰੇਂ । ਮੇਰੀ ਦਾਸਾਂ ਦੇ ਦਾਸ ਨਾਨਕ ਦੀ ਤਾਂ ਇਹੋ ਬੇਨਤੀ ਹੈ ਕਿ ਹੇ ਮੇਹਰਵਾਨ ਪ੍ਰਭੂ ਅਸਾਂ ਜੀਵਾਂ ਪਰ ਤੂੰ ਦਇਆ ਦ੍ਰਿਸ਼ਟੀ ਰੱਖ ।

ਇਹ ਸੁਣ ਪੰਡਿਤ ਜੀ ਗਦ ਗਦ ਹੋ ਗਏ । ਅਗਿਆਨ ਦਾ ਅੰਧੇਰਾ ਦੂਰ ਹੋ ਗਿਆ । ਆਤਮਾ ਨਿਰਮਲ ਹੋ ਗਈ । ਸਤਿਗੁਰੂ ਜੀ ਦੇ ਪੂਰਨ ਸ਼ਰਧਾਲੂ ਅਤੇ ਅਨਿਨ ਸੇਵਕ ਬਣ ਗਏ । ਪ੍ਰਸੰਨ ਚਿਤ ਹੋ ਬੇਨਤੀ ਕੀਤੀ ਹੇ ਜਗਤ ਉਧਾਰ ਪਿਤਾ ਜੀ ਆਪਨੇ ਬੜੀ ਕ੍ਰਿਪਾਲਤਾ ਕੀਤੀ ਹੈ । ਇਸ ਕਾਸ਼ੀ ਨੂੰ ਭਾਗ ਲਾਏ ਹਨ ਅਤੇ ਦਾਸ ਨੂੰ ਨਿਵਾਜਿਆ ਹੈ । ਆਪ ਜੀ ਕੁਝ ਸਮਾਂ ਏਥੇ ਰਹਿਕੇ ਕਾਸ਼ੀ ਵਾਸੀਆਂ ਨੂੰ ਉਪਦੇਸ਼ ਦੇਣ ਦੀ ਕ੍ਰਿਪਾਲਤਾ ਕਰੋ । ਗੁਰੂ ਜੀ ਨੇ ਗੋਪਾਲ ਪੰਡਿਤ ਨੂੰ ਧੀਰਜ ਦਿਦੇ ਹੋਏ ਕਹਿਆ ਕਿ ਹਾਂ ਪੰਡਿਤ ਜੀ ਅਸੀਂ ਕੁਝ ਸਮਾਂ ਜ਼ਰੂਰ ਇਥੇ ਰਵ੍ਹਾਂ ਗੇ । ਤਾਂ ਗੋਪਾਲ ਪੰਡਿਤ ਮਹਾਰਾਜ ਜੀ ਪਾਸੋਂ ਆਗਿਆ ਲੈ ਕੇ ਘਰ ਚਲਾ ਗਿਆ ।

ਗੋਪਾਲ ਪੰਡਿਤ ਨੇ ਘਰ ਜਾ ਕੇ ਪ੍ਰਵਾਰ ਨੂੰ ਖੁਸ਼ਖਬਰੀ ਸੁਣਾਈ । ਅਜ ਸਾਡੇ ਬਾਗ਼ ਨੂੰ ਭਾਗ ਲਗੇ ਹਨ । ਇਕ ਮਨਮੋਹਣੀ ਸੂਰਤ, ਰਬ ਦਾ ਰੂਪ ਮਹਾਂਪੁਰਸ਼ ਉਥੇ ਆ ਬੈਠੇ

ਹਨ। ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਤਨ ਮਨ ਠੰਢਾ ਹੋ ਜਾਂਦਾ ਹੈ। ਇਹ ਸੁਣਕੇ ਦੂਜੇ ਦਿਨ ਘਰ ਦੇ ਸਭ ਪਰੇਮੀਆਂ ਨੇ ਆ ਕੇ ਦਰਸ਼ਨ ਕੀਤੇ। ਹੋਰ ਵੀ ਬਹੁਤ ਸ਼ਰਧਾਲੂਆਂ ਨੇ ਦਰਸ਼ਨ ਕੀਤੇ। ਕੀਰਤਨ ਅਤੇ ਵਾਹਿਗੁਰੂ ਨਾਲ ਜੁੜਨ ਦੇ ਉਪਦੇਸ਼ ਸਰਵਨ ਕੀਤੇ। ਇਸੇ ਤਰ੍ਹਾਂ ਇਸ ਬਾਗ਼ ਵਿਚ ਹਰ ਰੋਜ਼ ਸਤਿਸੰਗ ਹੁੰਦਾ। ਦੂਰੋਂ ਦੂਰੋਂ ਸੰਗਤਾਂ ਆਉਣ ਲਗੀਆਂ। ਜੋ ਕੋਈ ਮਨੋਰਥ ਲੈਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਪੁਜਦਾ ਸੀ, ਸਤਿਗੁਰੂ ਸਭਨਾਂ ਦੀਆਂ ਇਛਾਵਾਂ ਪੂਰਨ ਕਰਦੇ ਸਨ। ਸਾਰੀ ਕਾਸ਼ੀ ਵਿਚ ਬਾਬਾ ਜੀ ਦੀ ਜੈ ਜੈਕਾਰ ਹੋਣ ਲਗ ਪਈ।

ਉਸ ਸਮੇਂ ਪੰਡਿਤ ਚਤੁਰਦਾਸ ਨਾਮ ਦਾ ਇਕ ਮਹਾ ਵਿਦਵਾਨ ਕਾਸ਼ੀ ਵਿਚ ਰਹਿੰਦਾ ਸੀ, ਜਿਸਦੀ ਭਾਰੀ ਮਾਨਤਾ ਸੀ। ਪਰੰਤੂ ਉਸ ਨੂੰ ਹਉਮੈ ਦਾ ਦੀਰਘ ਰੋਗ ਲਗਾ ਹੋਇਆ ਸੀ। ਉਹ ਸਮਝਦਾ ਸੀ ਕਿ ਇਸ ਸਮੇਂ ਸੰਸਾਰ ਭਰ ਵਿਚ ਉਸ ਵਰਗਾ ਕੋਈ ਵਿਦਵਾਨ ਨਹੀਂ। ਇਸਨੇ ਕਈ ਵਿਦਵਾਨਾਂ ਨਾਲ ਸ਼ਾਸਤ੍ਰਾਰਥ ਰਾਹੀ ਵਿਜੈ ਪ੍ਰਾਪਤ ਕੀਤੀ ਸੀ। ਇਸ ਦੀ ਤਰਕ ਭਰੀ ਦਲੀਲ ਅੱਗੇ ਕੋਈ ਟਿਕ ਨਹੀਂ ਸੀ ਸਕਦਾ। ਉਸਨੂੰ ਅਪਣੀ ਵਿਦਵਤਾ ਤੇ ਬਹੁਤ ਮਾਣ ਅਤੇ ਹੰਕਾਰ ਸੀ। ਉਹ ਕਿਸੇ ਦੀ ਸੋਭਾ, ਮਾਣ ਅਤੇ ਪ੍ਰਤਿਸ਼ਟਤਾ ਨੂੰ ਵੇਖਕੇ ਸਹਾਰ ਨਹੀਂ ਸੀ ਸਕਦਾ। ਅਤੇ ਇਸੇ ਘੁਮੰਡ ਵਿਚ ਉਹ ਹਰ ਕਿਸੇ ਦੀ ਨਿਰਾਦਰੀ ਕੀਤਾ ਕਰਦਾ ਸੀ।

ਜਦੋ ਉਸਨੇ ਸੁਣਿਆ ਕਿ ਕਾਸ਼ੀ ਵਿਚ ਕੋਈ ਐਸੇ ਮਹਾਂਪੁਰਸ਼ ਆਏ ਹਨ ਜਿਨ੍ਹਾਂ ਦੀ ਸੋਭਾ ਖੁਸ਼ਬੂ ਵਾਂਗ ਚਾਰ ਚੁਫੇਰੇ ਖਿਲਰੀ ਹੋਈ ਹੈ ਅਤੇ ਲੋਕਾਂ ਦੀ ਭੀੜ ਉਨ੍ਹਾਂ ਪਾਸ ਲਗੀ ਰਹਿੰਦੀਹੈ। ਸ਼ਰਧਾਲੂ ਉਹਨਾ ਦੇ ਦਰਸ਼ਨ ਕਰਕੇ ਅਤੇ ਉਹਨਾਂ ਪਾਸੋਂ ਉਪਦੇਸ਼ ਲੈਕੇ ਅਪਣਾ ਜੀਵਨ ਸੰਵਾਰਦੇ ਹਨ ਤਾਂ ਪੰਡਿਤ ਚਤੁਰ ਦਾਸ ਈਰਖਾ ਦੀ ਅਗਨੀ ਨਾਲ ਜਲ ਉਠਿਆ ਕਿ ਐਸਾ ਕੌਣ ਆਇਆ ਹੈ, ਕੁਝ ਹੀ ਦਿਨਾਂ ਵਿਚ ਉਸਦੀ ਉਸਤਤ ਸਾਰਾ ਸ਼ਹਿਰ ਕਰਨ ਲਗ ਪਿਆ ਹੈ। ਅਤੇ ਮੇਰਾ ਕੋਈ ਨਾਮ ਵੀ ਨਹੀਂ ਲੈਂਦਾਂ। ਉਸਨੇ ਅਪਨੀ ਵਿਦਵਤਾ ਦੇ ਆਸਰੇ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਸ਼ਾਸਤ੍ਰਾਰਥ ਵਿਚ ਉਲਝਾਕੇ ਉਹਨਾਂ ਉਤੇ ਵਿਜੈ ਪ੍ਰਾਪਤ ਕਰਨ ਦਾ ਪੱਕਾ ਨਿਸਚੈ-ਕੀਤਾ। ਉਸਦਾ ਖਿਆਲ ਸੀ ਕਿ ਗੁਰੂ ਜੀ ਓਸ ਦੀ ਵਿਦਵਤਾ ਭਰੇ ਪ੍ਰਸ਼ਨਾਂ ਦੇ ਉਤਰ ਨਹੀਂ ਦੇ ਸਕਣਗੇ। ਅਤੇ ਲੋਕੀਂ ਉਹਨਾਂ ਦੀ ਉਪਮਾ ਕਰਨੋ ਹਟ ਜਾਣਗੇ। ਫੇਰ ਇਸਦੀ ਅਪਣੀ ਮਾਨਤਾ ਕਾਇਮ ਹੋ ਜਾਵੇਗੀ। ਇਹ ਵਿਚਾਰਾਂ ਕਰਦਾ ਹੋਇਆ ਪੰਡਿਤ ਚਤੁਰ ਦਾਸ ਅਪਣੇ ਕਈ ਸੰਗੀ ਸਾਥੀਆਂ ਸਹਿਤ ਇਕ ਦਿਨ ਗੁਰੂ ਜੀ ਪਾਸ ਪੁੱਜਾ।

ਪੰਡਿਤ ਚਤੁਰ ਦਾਸ ਨੇ ਜਦੋਂ ਗੁਰੂ ਮਹਾਰਾਜ ਜੀ ਦੇ ਤੇਜੱਸਵੀ ਚੇਹਰੇ ਤੇ ਨੂਰ ਡਲਕਾਂ ਮਾਰਦਾ ਵੇਖਿਆ ਤਾਂ ਉਸਦੇ

ਹਿਰਦੇ ਤੋਂ ਜਨਮ ਜਨਮਾਂਤ੍ਰਾਂ ਦੀ ਮੈਲ ਉਤਰਨੀ ਸੁਰੂ ਹੋ ਗਈ ਗੁਰੂ ਮਹਾਰਾਜ ਜੀ ਦੀ ਇਕੋ ਤਕਣੀ ਨਾਲ ਹੀ ਉਹ ਆਪਾ ਭੁਲ ਗਿਆ। ਮਨ ਸ਼ਾਂਤ ਹੋ ਗਿਆ ਪ੍ਰੰਤੂ ਅਜੇ ਕੁਝ ਕਸਰ ਬਾਕੀ ਸੀ। ਹਉਮੈ ਦਾ ਕੰਡਾ ਅਜੇ ਕੁਝ ਰੜਕਾਂ ਮਾਰ ਰਿਹਾ ਸੀ। ਸਨਿਮਰ ਅਵਸਥਾ ਵਿਚ ਕਹਿਣ ਲਗਾ ਕਿ ਮਹਾਰਾਜ ਮੈਂ ਆਪ ਜੀ ਨਾਲ ਕੁਝ ਪ੍ਰਸ਼ਨ ਉੱਤਰ ਕਰਨ ਲਈ ਆਇਆ ਹਾਂ, ਆਗਿਆ ਹੋਵੇ ਤਾਂ ਕੁਝ ਪ੍ਰਸ਼ਨ ਕਰਾਂ ?

ਗੁਰੂ ਜੀ ਨੇ ਕਹਿਆਂ ਪੰਡਿਤ ਚਤੁਰ ਦਾਸ ਜੀ , ਤੁਸੀ ਜੇਕਰ ਕੁਝ ਪ੍ਰਸ਼ਨ ਉਤੱਰ ਕਰਨੇ ਹੀ ਹਨ ਤਾਂ ਇਸ ਬਾਗ ਦੇ ਅੰਦਰ ਇੱਕ ਕੁੱਤਾ ਹੈ। ਕਿਸੇ ਸਮੇ ਉਹ ਵੀ ਇਥੇ ਦਾ ਇੱਕ ਭਾਰੀ ਵਿਦਵਾਨ ਪੰਡਿਤ ਸੀ ਪ੍ਰੰਤੂ ਕਿਸੇ ਕਾਰਨ ਕਰਕੇ ਹੁਣ ਕੁੱਤੇ ਦੀ ਜੂਨ ਭੋਗ ਰਿਹਾ ਹੈ। ਤੁਸੀਂ ਉਸਨੂੰ ਇਥੇ ਲੈ ਆਉ ਤਾਂ ਉਹ ਤੁਹਾਡੇ ਸਾਰੇ ਪ੍ਰਸ਼ਨਾਂ ਦਾ ਉਤੱਰ ਦੇਵੇਗਾ। ਅਸੀਂ ਤਾਂ ਇਨ੍ਹਾਂ ਵਾਦ ਵਿਵਾਦਾਂ ਵਾਲੇ ਝਗੜਿਆਂ ਵਿਚ ਨਹੀਂ ਪੈਣਾਂ। ਇਹ ਬਚਨ ਸੁਣ ਪੰਡਿਤ ਚਤੁਰ ਦਾਸ ਹੈਰਾਨ ਹੋ ਗਿਆ। ਸੋਚਣ ਲਗਾ ਕਿ ਇਹ ਮੇਰੇ ਨਾਲ ਮਖੌਲ ਕਰ ਰਹੇ ਹਨ। ਕਹਿਣ ਲਗਾ ਮਹਾਰਾਜ ਇਹ ਕਿਵੇਂ ਹੋ ਸਕਦਾ ਹੈ ?

ਕੁੱਤਾ ਵੀ ਕਦੀ ਕਿਸੇ ਦੇ ਪ੍ਰਸ਼ਨਾਂ ਦੇ ਉਤਰ ਦੇ ਸਕਦਾ ਹੈ ? ਮਹਾਰਾਜ ਨੇ ਕਹਿਆ ਕਿ ਜਾਉ ਤੁਸੀਂ ਉਸਨੂੰ ਸਾਡੇ ਪਾਸ ਲੈ ਆਉ।

ਮਹਾਰਾਜ ਜੀ ਦਾ ਇਸ਼ਾਰਾ ਪਾਕੇ ਪੰਡਤ ਜੀ ਕੁਝ ਕਦਮਾਂ ਦੀ ਵਿੱਥ ਤੇ ਗਏ ਤਾਂ ਇਕ ਕੁੱਤਾ ਬੈਠਾ ਨਜ਼ਰ ਆਇਆ। ਉਸਨੂੰ ਆਣ ਹਾਜ਼ਰ ਕੀਤਾ। ਜਦੋਂ ਗੁਰੂ ਨਾਨਕ ਦੇਵ ਜੀ ਨੇ ਕ੍ਰਿਪਾ ਦ੍ਰਿਸ਼ਟੀ ਦਵਾਰਾ ਕੁੱਤੇ ਵਲ ਤੱਕਿਆ ਤਾਂ ਵੇਖਦਿਆਂ ਹੀ ਉਹ ਇਕ ਸੁੰਦਰ ਸਰੂਪ, ਧੋਤੀ, ਜੰਞੂ, ਤਿਲਕ ਮਾਲਾ ਆਦਿ ਚਿਨ੍ਹਾਂ ਵਾਲਾ ਇਕ ਵਿਦਵਾਨ ਪੰਡਿਤ ਬੈਠਾ ਨਜਰ ਆਉਣ ਲਗਾ। ਸਾਰੇ ਪੰਡਿਤ ਅਤੇ ਹੋਰ ਲੋਕੀ ਹੈਰਾਨ ਹੋ ਗਏ ਕਿ ਇਹ ਕੀ ਅਚਰਜ ਕੋਤਕ ਹੋਇਆ ਹੈ। ਪਰ ਸਮਝ ਕੁਝ ਨ ਆਵੇ। ਸਾਰੇ ਹਥ ਜੋੜ ਬੇਨਤੀ ਕਰਨ ਲਗੇ ਕਿ ਮਹਾਰਾਜ ਇਹ ਕੀ ਕੌਤਕ ਹੈ। ਇਹ ਕੁੱਤੇ ਦੇ ਰੂਪ ਵਿਚ ਆਇਆਂ ਹੈ ਪਰ ਹੁਣ ਇਸਦਾ ਰੂਪ ਬਦਲ ਕੇ ਇਉ ਪ੍ਰਤੀਤ ਹੋ ਹਿਰਾ ਹੈ ਕਿ ਕੋਈ ਪੰਡਿਤ ਜੀ ਮਹਾਰਾਜ ਬੈਠੇ ਹਨ। ਕਿਰਪਾ ਕਰਕੇ ਦਸੋ ਕਿ ਅਸੀ ਕੋਈ ਸੁਪਨਾਂ ਵੇਖ ਰਹੇਹਾਂ ਕਿ ਪ੍ਰਤਖ ?

ਗੁਰੂ ਜੀ ਮਹਾਰਾਜ ਮੁਸਕਰਾਏ। ਆਖਿਆ ਕਿ ਇਸੀ ਨੂੰ ਪੁਛੋ। ਇਹ ਤੁਹਾਨੂੰ ਸਭ ਕੁਝ ਦਸੇਗਾ। ਤਾਂ ਪੰਡਿਤਾਂ ਨੇ ਓਸਨੂੰ ਪੁਛਿਆ ਕਿ ਆਪ ਕੌਣ ਹੋ ? ਉਸਨੇ ਇਉਂ ਕਹਿਣਾ ਸੁਰੂ ਕੀਤਾ :–

"ਕਿਸੇ ਸਮੇ ਮੈਂ ਵੀ ਇਸੇ ਕਾਸ਼ੀ ਦਾ ਰਹਿਣ ਵਾਲਾ, ਅਪਣੇ ਸਮੇ ਦਾ ਇਕ ਵਿਦਵਾਨ ਪੰਡਿਤ ਸਾਂ। ਮੇਰਾ ਵੀ ਤੁਹਾਡੇ ਵਾਂਗ ਇਹੋ ਕਰਮ ਸੀ ਕਿ ਜੇ ਕੋਈ ਮਹਾਪੁਰਸ਼ ਸਾਧੂ, ਸੰਤ, ਮਹਾਤਮਾ, ਜੋਗੀ ਸੰਨਿਆਸੀ ਇਥੇ ਆਉਂਦਾ ਸੀ ਮੈ ਅਪਣੇ ਈਰਖਾਲੇ ਸੁਭਾਵ ਕਰਕੇ ਇਥੇ ਟਿਕਣ ਨਹੀ ਸਾਂ ਦੇਂਦਾ। ਸ਼ਾਸਤ੍ਰਾਰਥ ਰਾਹੀਂ ਉਨ੍ਹਾਂ ਨੂੰ ਨਿਰੁਤਰ ਕਰਕੇ ਕਾਸ਼ੀ ਨਗਰੀ ਚੋਂ ਨਠਾ ਦੇਂਦਾ ਸਾਂ। ਇਕ ਸਮੇ ਇਕ ਮਹਾਪੁਰਸ਼ ਇਥੇ ਆਏ। ਉਨ੍ਹਾਂ ਨਾਲ ਪ੍ਰਸ਼ਨ ਉਤਰ ਕਰਦਿਆਂ ਕਾਫੀ ਸਮਾਂ ਬਤੀਤ ਹੋ ਗਿਆ ਪਰ ਫਿਰ ਵੀ ਮੈ ਉਨ੍ਹਾਂ ਦਾ ਖਹਿੜਾ ਛਡਣ ਵਿਚ ਨਹੀਂ ਸੀ ਆਂਉਂਦਾ। ਤਾਂ ਸਹਿਜ ਸੁਭਾ ਹੀ ਉਨ੍ਹਾਂ ਦੇ ਮੁਖ ਤੋਂ ਨਿਕਲਿਆ ਕਿ ਕਿਉਂ ਕੁਤਿਆਂ ਦੀ ਤਰ੍ਹਾਂ ਭੌਂਕਦਾ ਹੈ। ਇਹ ਬਚਨ ਸੁਣਕੇ ਮੈਂ ਸਮਝਿਆ ਕਿ ਮੈਨੂੰ ਸ ਾਪ ਮਿਲ ਗਿਆ ਹੈ। ਮਹਪੁਰਸ਼ਾਂ ਤੋਂ ਖਿਮਾ ਦਾ ਯਾਚਕ ਹੋਇਆ। ਪ੍ਰੰਤੂ ਹੁਣ ਕੀ ਹੋਸਕਦਾ ਸੀ।

ਮਹਾਪੁਰਸ਼ ਕਹਿਣ ਲਗੇ ਕਿ ਤੈਨੂ ਹੁਣ ਕੁੱਤੇ ਦੀ ਜੂਨ ਅਵੱਸ਼ ਹੀ ਭੋਗਣੀ ਪਵੇਗੀ। ਮੈਂ ਫ਼ਿਰ ਹਥ ਜੋੜਕੇ ਬਿਨੈ ਕੀਤੀ ਕਿ ਮਹਾਰਾਜ ਮੇਰੇ ਤੇ ਇਹ ਕਿਰਪਾ ਕਰੋ ਤੇ ਦਸੋ ਕਿ ਮੇਰਾ ਪਾਰ ਉਤਾਰਾ ਕਿਵੇਂ ਅਤੇ ਕਦੋਂ ਹੋਵੇਗਾ।? ਕੁੱਤੇ ਦੀ ਜੂਨ ਤੋਂ ਛੁਟਕਾਰਾ ਕਦੋਂ ਮਿਲੇਗਾ ? ਤਾਂ ਓਹਨਾਂ ਕਹਿਆ ਕਿ ਕਲ਼ਜੁਗ ਦੇ ਸਮੇ ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਆਉਣਗੇ, ਉਨ੍ਹਾਂ ਦੀ ਕ੍ਰਿਪਾ ਦ੍ਰਿਸਟੀ ਤੇਰੇ ਉਤੇ ਪਵੇਗੀ

ਤਾਂ ਤੇਰਾ ਉਧਾਰ ਹੋਵੇਗਾ। ਸੋ ਮੈਂ ਉਸ ਸਮੇਂ ਤੋਂ-ਇਸ ਸ਼ੁਭ ਘੜੀ ਦੀ ਉਡੀਕ ਵਿੱਚ ਸਾਂ ਜੋ ਮੈਨੂੰ ਹੁਣ ਨਸੀਬ ਹੋਈ ਹੈ। ਤੁਸੀਂ ਜਲਈ ਕਹੋ ਜੋ ਪੂਛਣਾ ਹੈ ਪੂਛੋ। ਮੈ ਇਨ੍ਹਾਂ ਮਹਾਂਪੁਰਸ਼ਾਂ ਦੀ ਕਿਰਪਾ ਦਵਾਰਾ ਉਤਰ ਦੇਵਾਗਾ। ਇਹ ਕਲਜੁਗ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹਨ।

ਇਹ ਅਸਚਰਜ ਕਥਾ ਪੰਡਿਤ ਗੰਗਾ ਰਾਮ ਪਾਸੋਂ ਸੁਣਕੇ ਸਾਰੇ ਹੀ ਪੰਡਿਤ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਤੇ ਢਹਿ ਪਏ ਅਤੇ ਨਿਮ੍ਰਤਾ ਸਹਿਤ ਬੇਨਤੀਆਂ ਕਰਨ ਲਗੇ ਕਿ ਅਸੀਂ ਅਲਪਗ ਜੀਵ ਸਮਝ ਨਹੀਂ ਸਕੇ ਕਿ ਆਪ ਜਾ ਕਲਜੁਗ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਦਰਸ਼ਨ ਦੇ ਰਹੇ ਹੋ। ਸਾਨੂੰ ਬਖਸ਼ ਲਉ ਅਤੇ ਸਾਡੇ ਉਤੇ ਅਪਣੀ ਕਿਰਪਾ ਦ੍ਰਿਸ਼ਟੀ ਕਰੋ। ਅਪਣੇ ਪਵਿਤ੍ਰ ਮੁਖਾਰਬਿੰਦ ਦਵਾਰਾ ਸਾਨੂੰ ਸ਼ੁਭ ਉਪਦੇਸ਼ ਦੇਣ ਦੀ ਕਿਰਪਾ ਕਰੋ ਜਿਸ ਨਾਲ ਅਗੇ ਚਲਕੇ ਸਾਡਾ ਵੀ ਪਾਰ ਉਤਾਰਾ ਹੋ ਸਕੇ।

## "ਜੋ ਸਰਣ ਆਵੈ ਤਿਸ ਕੰਠ ਲਾਵੈ ਇਹ ਬਿਰਦ ਸੁਆਮੀ ਸੰਦਾ"

ਗੁਰੂ ਮਹਾਰਾਜ ਜੀ ਨੇ ਉਨ੍ਹਾਂ ਨੂੰ ਸਤਯ ਧਰਮ ਦਾ ਉਪਦੇਸ਼ ਦੇਂਦੇ ਹੋਏ ਕਹਿਆ ਕਿ ਪੰਡਿਤ ਜੀ ਤੁਸੀਂ ਦਿਖਾਵੇ ਮਾਤ੍ਰ ਕਰਮ ਕਾਂਡ ਕਰ ਰਹੇ ਹੋ ਅਤੇ ਸਾਧਾਰਨ ਲੋਕਾਂ ਨੂੰ ਭਰਮਾਂ ਭੁਲੇਖਿਆਂ ਵਿਚ ਪਾ ਰਹੇ ਹੋ। ਇਨਾਂ ਕਰਮਾਂ ਕਾਂਡਾਂ

ਰਾਂਹੀਂ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ ਜਦ ਤਕ ਨਿਸ਼ਚ ਨਾਲ ਵਾਹਿਗੁਰੂ ਦਾ ਧਿਆਨ ਕਰਕੇ ਸਿਮਰਣ ਨਹੀਂ ਕਰੋਗੇ।

ਪੰਡਿਤ ਚਤਰ ਦਾਸ ਕਹਿਣ ਲਗਾ ਕਿ ਮਹਾਰਾਜ ਕੇਹੜੇ ਕਰਮ ਵਿਖਾਵੇ ਦੇ ਅਤੇ ਕੇਹੜੇ ਕਰਮ ਸੱਚੇ ਹਨ ? ਤਾਂ ਉਸ ਸਮੇ ਗੁਰੂ ਨਾਨਕ ਦੇਵ ਜੀ ਨੇ ਸਹਿਸਕ੍ਰਿਤੀ ਦੇ ਪਹਿਲੇ ਚਾਰ ਸਲੋਕ ਉਚਾਰਨ ਕੀਤੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੩੫੩ ਤੇ ਇਉਂ-ਦਰਜ ਹਨ :–

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈ ਭੰ ਗੁਰ ਪ੍ਰਸਾਦਿ।

ਸਲੋਕ ਮਹਲਾ ਪਹਿਲਾ ੧।

ਪੜਿ ਪੁਸਤਕ ਸੰਧਿਆ ਬਾਦੰ। ਸਿਲ ਪੂਜਸਿ ਬਗੁਲ ਸਮਾਧੰ।
ਮੁਖਿ ਝੂਠੁ ਬਿਭੂਖਨ ਸਾਰੰ। ਤ੍ਰੈਪਾਲ ਤਿਹਾਲ ਬਿਚਾਰੰ।
ਗਲਿ ਮਾਲਾ ਤਿਲਕ ਲਿਲਾਟੰ। ਦੁਇ ਧੋਤੀ ਬਸਤ੍ਰ ਕਪਾਟੰ।
ਜੋ ਜਾਨਸਿ ਬ੍ਰਹਮੰ ਕਰਮੰ। ਸਭ ਫੋਕਟ ਨਿਸਚੈ ਕਰਮੰ।
ਕਹੁ ਨਾਨਕ ਨਿਸ਼ਚੌ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ।
ਨਿਹਫਲੰ ਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ।
ਸਾਗਰੰ ਸੰਸਾਰਸ੍ਯ ਗੁਰ ਪ੍ਰਸਾਦੀ ਤਰਹਿ ਕੇ।
ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ।
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ।੨।

ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਤ ਬ੍ਰਾਹਮਣਹ
ਖੁਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪ੍ਰਾਕ੍ਰਿਤਹ ।
ਸਰਬ ਸਬਦੰ ਤ ਏਕ ਸਬਦੰ, ਜੇ ਕੋ ਜਾਨਿਸ ਭੇਉ ।
ਨਾਨਕ ਤਾ ਕੋ ਦਾਸੁ ਹੈ, ਸੋਈ ਨਿਰੰਜਨ ਦੇਉ ।੩।
ਏਕ ਕ੍ਰਿਸਨੰ ਤ ਸਰਬ ਦੇਵਾ, ਦੇਵ ਦੇਵਾ ਤ ਆਤਮਾਹ ।
ਆਤਮ ਸ੍ਰੀ ਬਾਸ ਦੇਵਸ੍ਯ ਜੇ ਕੋਈ ਜਾਨਸਿ ਭੇਵ ।
ਨਾਨਕ ਤਾ ਕੋ ਦਾਸੁ ਹੈ, ਸੋਈ ਨਿਰੰਜਨ ਦੇਵ ।੪।

ਗੁਰੁ ਜੀ ਮਹਾਰਾਜ ਦੇ ਮੁਖਾਰ ਬਿੰਦ ਤੋਂ ਇਹ ਦੈਵੀ ਅਤੇ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲੀ ਅਲੌਕਿਕ ਬਾਣੀ ਸਰਵਨ ਕਰਨ ਦੀ ਦੇਰ ਸੀ ਕਿ ਸਭਦੇ ਸੀਸ ਨਿਮ੍ਰਤਾ ਤੇ ਸ਼ਰਧਾ ਦੇ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਸਾਹਿਬ ਦੇ ਚਰਨਾਂ ਤੇ ਝੁਕ ਗਏ। ਮਨ ਨਿਰਮਲ ਹੋ ਗਿਆ।

ਉਧਰ ਕੁੱਤੇ ਦਾ ਸਰੂਪ ਤਿਆਗ ਕੇ ਬੈਠੇ ਪੰਡਿਤ **ਗੰਗਾ ਰਾਮ ਤੇ ਸਤਿਗੁਰੂ** ਜੀ ਦੀ ਕ੍ਰਿਪਾ ਦ੍ਰਿਸਟੀ ਪਈ ਤਾਂ ਉਸ ਵੀ ਹਥ ਜੋੜਕੇ ਅੰਤਿਮ ਨਮਸਕਾਰ ਕੀਤੀ ਅਤੇ ਉਸ ਸਰੂਪ ਨੂੰ ਵੀ ਤਿਆਗ ਦਿਤਾ। "ਜਿਉ ਜਲ ਮਹਿ ਜ਼ਲ ਆਇ ਖਟਾਨਾ। ਤਿਉ ਜੋਤੀ ਸੰਗ ਜੋਤਿ ਸਮਾਨਾ।" ਉਸ ਪੰਡਿਤ ਦੇ ਜੀਵ ਆਤਮਾ ਨੂੰ ਗੁਰੂ ਮਹਾਰਾਜ ਨੇ ਸਿਧਾ ਬੈਕੁੰਠ ਧਾਮ ਵਿਚ ਭੇਜ ਦਿਤਾ। ਇਹ ਸੁੰਦਰ ਨਜ਼ਾਰਾ ਦੇਖਕੇ ਸਾਰੇ ਦਰਸ਼ਕ ਵਿਸਮਾਦ ਸਰੂਪ ਹੋਕੇ ਲਗੇ ਕਹਿਣ "ਧਨ ਗੁਰੂ ਨਾਨਕ, ਧਨ ਗੁਰੂ ਨਾਨਕ, ਧਨ ਗੁਰੂ ਨਾਨਕ।"

ਪੰਡਿਤ ਗੋਪਾਲ ਸ਼ਾਸਤ੍ਰੀ ਨੇ ਹਥ ਜੋੜਕੇ ਬੇਨਤੀ ਕੀਤੀ "ਮਹਾਰਾਜ ਆਪ ਜੀ ਦੇ ਚਰਨ ਪੈਣ ਕਰਕੇ ਇਹ ਬਾਗ਼ ਪਵਿਤ੍ਰ ਹੋ ਗਿਆ ਹੈ। ਹੁਣ ਇਹ ਬਾਗ ਮੇਰਾ ਨਹੀਂ ਰਿਹਾ" ਅਜ ਇਹ ਬਾਗ ਮੈਂ ਆਪ ਜੀ ਦੇ ਚਰਨਾਂ ਵਿਚ ਭੇਟ ਕਰ ਰਿਹਾ ਹਾਂ। ਅਤੇ ਇਹ ਆਪ ਜੀ ਦਾ ਹੈ।" ਸੋ ਉਸ ਦਿਨ ਤੋਂ ਇਸਦਾ ਨਾਮ ਗੁਰੂ ਬਾਗ• ਪ੍ਰਸਿਧ ਹੋ ਗਿਆ। ਇਹ ਗੁਰਦੁਆਰਾ ਗੁਰੂ ਬਾਗ ਰੇਲਵੇ ਸਟੇਸ਼ਨ ਤੋਂ ਡੇਢ ਮੀਲ ਤੇ ਮਹੱਲਾ ਕਮੱਛਾ ਵਿਚ ਹੈ।

ਸਿਖ ਰਾਜ ਮਗਰੋਂ ਸ੍ਰ: ਲਹਿਣਾ ਸਿੰਘ ਬਹਾਦਰ, ਸ੍ਰ: ਦੇਸਾ ਸਿੰਘ ਦੇ ਸਪੁਤ੍ਰ ਸ੍ਰ: ਨੋਧਾ ਸਿੰਘ ਮਜੀਠਾ ਵਾਸੀ ਸ਼ੇਰ ਗਿਲ ਅਤੇ ਰਾਣੀ ਸ੍ਰੀ ਕੋਰ ਆਦਿ ਗੁਰੂ ਪਿਆਰਿਆਂ ਨੇ ਇਸ ਅਸਥਾਨ ਅਤੇ ਇਸਦੇ ਅੰਦਰ ਬਣੇ ਵਿਸ਼ਾਲ ਖੂਹ ਦੀ ਸੇਵਾ ਸੰਭਾਲ ਸਮੇਂਸਮੇਂ ਅਨਸਾਰ ਕਰਦੇ ਹੋਏ ਗੁਰੂ ਨਾਨਕ ਪਾਤਸ਼ਾਹ ਦੀਆ ਖੁਸ਼ੀਆਂ ਅਤੇ ਬਰਕਤਾਂ ਪ੍ਰਾਪਤ ਕੀਤੀਆਂ। ਖੂਹ ਵਿਚ ਲਗੀ ਸਿਲ ( ਪੜੀ ) ਮਜੀਠਾ ਖਾਨਦਾਨ ਵਲੋਂ ਕੀਤੀ ਸੇਵਾ ਦੀ ਇਹ ਅਟਲ ਯਾਦਗਾਰ ਹੈ ਜੋ ਆਉਂਦੀਆਂ ਪੀੜ੍ਹੀਆਂ ਨੂੰ ਸਦਾ ਹੀ ਪ੍ਰੇਰਨਾ ਦੇ ਰਹੀ ਹੈ ਅਤੇ ਦੇਂਦੀ ਰਹੇਗੀ।

## ਗੁਰਦੁਆਰਾ ਬੜੀ ਸੰਗਤ

ਇਹ ਅਸਥਾਨ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਹੈ। ਜੋ ਸਟੇਸ਼ਨ ਤੋਂ

ਲਗ ਭਗ ੩ ਮੀਲ ਦੂਰ ਸ਼ਹਿਰ ਦੀ ਕੇਂਦਰੀ ਅਤੇ ਘਣੀ ਆਬ਼ਾਦੀ ਮਹੱਲਾ ਨੀਚੀ ਬਾਗ ਵਿਖੇ ਹੈ।

ਸ਼੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਪੰਜਾਬ ਤੋਂ ਬਾਹਰ ਵਸਦੀਆਂ ਸਿਖ ਸੰਗਤਾਂ ਦੇ ਬਾਰ ਬਾਰ ਦੇ ਸਦੇ ਅਤੇ ਪਿਆਰ ਭਰੀਆਂ ਤਾਂਘਾਂ ਕਾਰਨ ਪੂਰਬੀ ਪ੍ਰਾਂਤਾਂ ਦੀ ਬੰਗਾਲ ਅਤੇ ਆਸਾਮ ਤਕ ਯਾਤ੍ਰਾ ਕੀਤੀ।

ਆਪ ਜੀ ਪੰਜਾਬ ਦੇ ਕਈ ਅਸਥਾਨਾਂ ਤੋਂ ਹੁੰਦੇ ਦਿਲੀ, ਆਗਰਾ, ਮਥਰਾ, ਕਾਨਪੁਰ ਆਦਿ ਥਾਵਾਂ ਤੋਂ ਸਿਖ ਸੰਗਤਾਂ ਨੂੰ ਦਰਸ਼ਨ ਅਤੇ ਸੱਤ ਉਪਦੇਸ਼ ਦੇਂਦੇ ਹੋਏ ਜਨਵਰੀ ੧੬੬੬ ਈਸਵੀ ਵਿਚ ਪ੍ਰਯਾਗ ਤ੍ਰਬੇਣੀ ਪੁਜੇ। ਇਥੇ ਆਪ ਜੀ ਕਈ ਮਹੀਨੇ ਠਹਿਰੇ। ਸੰਗਤਾਂ ਨੂੰ ਤਾਰਦੇ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਪ੍ਰਚਾਰ ਕਰਦੇ ਰਹੇ। ਲੋੜਵੰਦਾਂ ਦੀ ਸਹਾਇਤਾ ਲਈ ਬਹੁਤ ਪੁਨ ਦਾਨ ਕੀਤਾ। ਸਤਿਗੁਰੂ ਜੀ ਦਾ ਬਹੁਤ ਜਸ ਹੋਇਆ।

ਉਸ ਸਮੇ ਕਾਸ਼ੀ ਵਿਚ ਗੁਰੂ ਨਾਨਕ ਨਾਮ ਲੈਵਾ ਇਕ ਬਿਰਧ ਬਾਬਾ, ਭਾਈ ਕਲਿਆਣ ਜੀ ਰਹਿੰਦੇ ਸਨ ਜਿਨ੍ਹਾਂ ਦੀ ਆਯੂ ੧੦੦ ਸਾਲ ਤੋਂ ਉਪਰ ਹੋ ਚੁਕੀ ਸੀ। ਇਨ੍ਹਾਂ ਨੇ ਸੁਣਿਆ ਕਿ ਸ਼੍ਰੀ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੇ ਮਾਲਕ ਨੌਵੇਂ ਗੁਰੂ ਜੀ ਸ਼੍ਰੀ ਤੇਗ਼ ਬਹਾਦਰ

ਸਾਹਿਬ ਜੀ ਪ੍ਰਯਾਗ ਵਿਖੇ ਸੰਗਤਾਂ ਨੂੰ ਤਾਰ ਰਹੇ ਹਨ, ਤਾਂ ਦਰਸ਼ਨ ਲਈ ਮਨ ਵਿਚ ਬਹੁਤ ਤਾਂਘ ਹੋਈ। ਸਰੀਰ ਉਥੇ ਪੁਜਣ ਤੋਂ ਅਸਮਰਥ ਸੀ। ਬਾਬਾ ਜੀ ਨੇ ਸਚੇ ਹਿਰਦੇ ਨਾਲ ਅਪਣੀ ਸੁਰਤ ਨੂੰ ਗੁਰੂ ਚਰਨਾਂ ਵਿਚ ਜੋੜਿਆ ਤੇ ਡਾਹਢੇ ਵੈਰਾਗ ਵਿਚ ਇਕ ਸ਼ਬਦ ਗਾਇਨ ਕਰਨਾ ਸ਼ੁਰੂ ਕੀਤਾ :-

ਘੋਲ ਘੁਮਾਈ ਲਾਲਨਾ, ਗੁਰ ਮਨ ਦੀਨਾ।
ਸੁਣ ਸ਼ਬਦ ਤੁਮਾਰਾ, ਮੇਰਾ ਮਨ ਭੀਨਾ।
ਇਹੁ ਮਨ ਭੀਨਾ ਜਿਉ ਜਲ ਮੀਨਾ, ਲਾਗਾ ਰੰਗ ਮੁਰਾਰਾ।
ਕੀਮਤ ਕਹੀ ਨ ਜਾਈ ਠਾਕੁਰ, ਤੇਰਾ ਮਹਲ ਅਪਾਰਾ।
ਸਗਲ ਗੁਣਾ ਕੇ ਦਾਤੇ ਸੁਆਮੀ, ਬਿਨਉ ਸੁਨਹੁ ਇਕ ਦੀਨਾ।
ਦੇਹੁ ਦਰਸ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ।
( ਤੁਖਾਰੀ ਛੰਤ ਮ: ੫ ਪੰਨਾਂ ੧੧੧੭ )

ਇੰਜ ਅਰਦਾਸ ਕਰਨ ਦੀ ਦੇਰ ਸੀ ਕਿ ਪ੍ਰੇਮ ਦੀਆਂ ਤਾਰਾਂ ਖੜਕ ਗਈਆਂ। ਅੰਤ੍ਰਯਾਮੀ ਪਾਤਸ਼ਾਹ ਨੂੰ ਅਨਭਵ ਹੋਇਆ ਕਿ ਕੋਈ ਬਿਰਹੁ ਕੁਠੀ ਆਤਮਾ ਯਾਦ ਕਰ ਰਹੀ ਹੈ :-

"ਸੇਵਕ ਕੌ ਨਿਕਟੀ ਹੋਇ ਦਿਖਾਵੈ। ਜੋ ਜੋ ਕਹ ਠਾਕੁਰ ਪਹਿ ਸੇਵਕ, ਤਤ ਕਾਲ ਹੋਇ ਆਵੈ।
( ਪਨਾਂ ੪੦੩ )

ਅਲਾਹਾਬਾਦ ਤ੍ਰਿਬੇਣੀ ਤੋਂ ਚਲਕੇ ਗੁਰੂ ਤੇਗ ਬਹਾਦਰ ਸਾਹਿਬ ਮਿਰਜਾਪੁਰ, ਚੁਨਾਰ, ਭੂਲੀ ਸਾਹਿਬ ਅਤੇ ਛੋਟਾ ਮਿਰਜਾਪੁਰ ਆਦਿ ਥਾਵਾਂ ਤੋ ਹੁੰਦੇ ਹੋਏ ਭਾਈ ਕਲਿਆਣ ਜੀ ਨੂੰ ਉਨ੍ਹਾਂ ਦੇ ਨਿਵਾਸ ਅਸਥਾਨ ਕਾਸ਼ੀ ਵਿਖੇ ਆ ਦਰਸ਼ਨ ਦਿਤੇ।

ਇਹ ਅਸਥਾਨ ਗੁਰਦੁਆਰਾ ਬੜੀ ਸੰਗਤ ਦੇ ਨਾਮ ਨਾਲ ਪ੍ਰਸਿਧ ਹੈ ਅਤੇ ਸ਼ਹਿਰ ਦੇ ਵਪਾਰਕ ਕੇਂਦਰ ਚੌਕ ਦੇ ਨੇੜੇ ਮਹੱਲਾ ਆਸ ਭੈਰੋਂ ਨੀਚੀ ਬਾਗ ਵਿਖੇ ਹੈ।

ਇਥੇ ਰਹਿੰਦਿਆਂ ਮਹਾਰਾਜ ਨੇ ਗੁਰੂ ਨਾਨਕ ਸਾਹਿਬ ਦੇ ਚਲਾਏ ਹੋਏ ਮਿਸ਼ਨ ਅਨੁਸਾਰ ਸਿਖ ਧਰਮ ਦਾ ਬਹੁਤ ਪ੍ਰਚਾਰ ਕੀਤਾ। ਇਲਾਕੇ ਵਿਚ ਦੂਰ ਦੂਰ ਤਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਜੱਸ ਫੈਲਿਆ।

ਭਾਈ ਕਲਿਆਣ ਜੀ ਦੇ ਮਕਾਨ ਦੇ ਅੰਦਰ ਇਕ ਭੋਰਾ ਸੀ। ਗੁਰੂ ਜੀ ਨੇ ੭ ਮਹੀਨੇ ੧੩ ਦਿਨ ਇਸ ਤਪ ਅਸਥਾਨ ਵਿਚ ਤਪੱਸਿਆ ਕੀਤੀ।

ਮਹਾਰਾਜ ਜੀ ਦਾ ਨਿਤਯ ਕਰਮ ਸੀ, ਸਵਾ ਪਹਿਰ ਰਾਤ ਰਹਿੰਦੇ ਇਸ਼ਨਾਨ ਕਰਕੇ ਸਿਮਰਨ ਵਿਚ ਲੀਨ ਹੋ ਜਾਇਆ ਕਰਦੇ ਸਨ। ਇਕ ਦਿਨ ਅੰਮ੍ਰਿਤ ਵੇਲੇ ਜਦੋਂ ਸਤਿਗੁਰੂ ਜੀ ਬਸਤ੍ਰ ਉਤਾਰਕੇ ਇਸ਼ਨਾਨ ਕਰਨ ਹੀ ਲਗੇ

ਸਨ ਭਾਈ ਕਲਿਆਣ ਜੀ ਨੂੰ ਯਾਦ ਆ ਗਿਆ ਤੇ ਕਹਿਣ ਲਗੇ "ਸਚੇ ਪਾਤਸ਼ਾਰ ਜੀ ਅਜ ਤਾਂ ਗ੍ਰਹਿਣ ਹੈ। ਲਖਾਂ ਲੋਕ ਅਜ ਗੰਗਾ ਇਸ਼ਨਾਨ ਕਰਨਗੇ, ਕਿਰਪਾ ਕਰੋ, ਅਸੀਂ ਵੀ ਚਲਕੇ ਗੰਗਾ ਇਸ਼ਨਾਨ ਕਰ ਆਈਏ ਤਾਂ ਗੁਰੂ ਜੀ ਕਹਿਆ ਕਿ ਗੰਗਾ ਮਾਈ ਨੂੰ ਬੇਨਤੀ ਕਰੋ, ਸਾਨੂੰ ਇਥੇ ਹੀ ਇਸ਼ਨਾਨ ਕਰਾ ਦੇਵੇ। ਇਹ ਸੁਣ ਭਾਈ ਕਲਿਆਣ ਜੀ ਬੋਲੇ, "ਪਾਤਸ਼ਾਹ ਜੀ ਇਹ ਕਿਵੇਂ ਹੋ ਸਕਦਾ ਹੈ ? ਗੰਗਾ ਇਥੋਂ ਅਧਾ ਮੀਲ ਦੂਰ ਹੈ, ਅਤੇ ਕਾਫੀ ਨੀਂਵੀਂ ਹੈ" ਤਦ ਗੁਰੂ ਜੀ ਨੇ ਘਰ ਵਿਚ ਲਗੀ ਹੋਈ ਇਕ ਸਿਲਾ ਨੂੰ ਪੁਟਣ ਲਈ ਕਹਿਆ ਜਿਸਦੇ ਪੁਟਣ ਤੇ ਉਥੋਂ ਗੰਗਾ ਦੇ ਨਿਰਮਲ ਜਲ ਦੀ ਧਾਰਾ ਨਿਕਲ ਪਈ। ਗੁਰੂ ਜੀ ਨੇ ਅਤੇ ਹੋਰ ਸਭਨਾਂ ਨੇ ਇਸ਼ਨਾਨ ਕੀਤਾ। ਜਦੋਂ ਘਰ ਅਤੇ ਵੇਹੜੇ ਵਿਚ ਪਾਂਣੀ ਭਰਨ ਲਗਾ ਤਾਂ ਗੁਰੂ ਮਹਾਰਾਜ ਜੀ ਦੇ ਹੁਕਮ ਅਨਸਾਰ ਉਹ ਪੱਥਰ ਦੀ ਸਿਲ ਉਸੀ ਥਾਂ ਰਖ ਦਿਤੀ ਤੇ ਗੰਗਾ ਗੁਰੂ ਜੀ ਦੇ ਚਰਨਾਂ ਦੀ ਛੂਹ ਪ੍ਰਾਪਤ ਕਰਕੇ ਨੀਂਵੀਂ ਚਲੀ ਗਈ। ਉਹ ਜਲ ਦਾ ਸ੍ਰੋਤ ਅਜ ਤਕ " ਬਾਉਲੀ ਸਾਹਿਬ ਦੇ ਰੂਪ ਵਿਚ ਇਸ ਅਸਥਾਨ ਤੇ ਮੌਜੂਦ ਹੈ। ਸੰਗਤਾਂ ਹਰ ਰੋਜ਼ ਇਥੋਂ ਅਮ੍ਰਿਤ ਲੈਕੇ ਅਪਣਾ ਤਨ ਮਨ ਸੀਤਲ ਕਰਦੀਆਂ ਹਨ। ਨਿਸ਼ਚੇਵਾਨਾਂ ਦੇ ਕਈ ਪ੍ਰਕਾਰ ਦੇ ਰੋਗ ਇਸ ਅਮ੍ਰਿਤ ਦੇ ਪੀਣ ਨਾਲ ਦੂਰ ਹੁੰਦੇ ਹਨ।

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਜਦੋਂ ਅਗਲੇ ਸਫ਼ਰ ਦੀ ਤਿਆਰੀ ਕੀਤੀ, ਤਾਂ ਭਾਈ ਕਲਿਆਣ ਜੀ ਅਤੇ ਹੋਰ ਸ਼ਰਧਾਲੂ ਸਿਖ ਸੰਗਤਾਂ ਬਹੁਤ ਉਦਾਸ ਹੋਈਆਂ। ਅਖਾਂ ਪਿਆਰ ਅਤੇ ਵਿਛੋੜੇ ਦੇ ਹੰਝੂ ਕੇਰਨ ਲਗੀਆਂ। ਬੇਨਤੀ ਕੀਤੀ "ਸਚੇ ਪਾਤਸ਼ਾਹ ਜੀ, ਅਸੀਂ ਹੁਣ ਆਪ ਜੀ ਦੇ ਦਰਸ਼ਨਾਂ ਤੋਂ ਬਗੈਰ ਕਿਸ ਆਸਰੇ ਜੀਵਾਂਗੇ?" ਤਾਂ ਸਤਿਗੁਰ ਜੀ ਨੇ ਅਪਣੇ ਪਵਿਤ੍ਰ ਸਰੀਰ ਨਾਲ ਛੋਹਿਆ ਹੋਇਆ ਢਾਕੇ ਦੀ ਮਲਮਲ ਦਾ ਇਕ ਚੋਲਾ ਦੇਕੇ ਕਹਿਆ ਕਿ ਸ਼ਰਧਾ ਅਤੇ ਪਰੇਮ ਨਾਲ ਇਸਦੇ ਦਰਸ਼ਨ ਕੀਤਿਆਂ ਤੂਹਾਨੂੰ ਸਾਡੇ ਦਰਸ਼ਨ ਹੋਣਗੇ। ਨਾਂਲ ਹੀ ਅਪਣੇ ਪਵਿਤ੍ਰ ਚਰਨਾਂ ਦਾ ਜੋੜਾ ਵੀ ਦਿਤਾ। ਇਹ ਪਵਿਤ੍ਰ ਨਿਸ਼ਾਨੀਆਂ ਅਜ ਤਕ ਇਥੇ ਮੌਜੂਦ ਹਨ। ਅਤੇ ਸੰਗਤਾਂ ਸ਼ਰਧਾ ਨਾਲ ਗੁਰਦੁਆਰਾ ਬੜੀ ਸੰਗਤ ਵਿਚ ਪੁਜਕੇ ਦਰਸ਼ਨ ਕਰਦੀਆਂ ਹਨ।

ਭਾਈ ਕਲਿਆਣ ਜੀ ਦਾ ਘਰ ਸਿਖਾਂ ਅਤੇ ਸ਼ਰਧਾਂਲੂਆਂ ਲਈ ਪਵਿਤ੍ਰ ਅਸਥਾਨ ਬਣ ਗਿਆ ਹੈ। ਇਥੇ ਇਸ ਵਕਤ ਬੜਾ ਸ਼ਾਨਦਾਰ ਗੁਰਦੁਆਰਾ ਜਿਸ ਦੀ ਨਵੀਂ ਉਸਾਰੀ ੧੯੫੦ ਦੇ ਲਗ ਭਗ ਕੀਤੀ ਗਈ ਹੈ। ਇਸ ਤੋਂ ਪਹਿਲਾਂ ਗੁਰਦੁਆਰੇ ਦੀ ਇਮਾਰਤ ਸਾਧਾਰਨ ਸੀ। ਬਹੁਤ ਸ਼ਾਲ ਪਹਿਲੇ ਸਿਖਾਂ ਨੇ ਕਾਫੀ ਯਤਨਾ ਨਾਲ ਇਹ ਅਸਥਾਨ ਉਦਾਸੀ ਮਹੰਤਾ ਦੇ ਕਬਜੇ ਚੋਂ ਲਿਆ

ਸੀ। ਇਸ ਗੁਰਦੁਆਰੇ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਜਾ ਪਟਿਆਲਾ ਨੇ ਕਰਵਾਈ ਸੀ।

ਪਟਨੇ ਸਾਹਿਬ ਤੋਂ ਅਨੰਦਪੁਰ ਸਾਹਿਬ ਜਾਂਦਿਆਂ ਸਾਹਿਬ ਜ਼ਾਦਾ ਗੋਬਿੰਦ ਰਾਏ ਜੀ ਨੇ ਸਤਿ ਸਾਲ ਦੀ ਆਯੂ ਵਿਚ, ਜਦੋਂ ਕਾਸ਼ੀ ਨਗਰੀ ਵਿਚ ਚਰਨ ਪਾਏ ਤਾਂ ਆਪ ਜੀ ਮਾਤਾ ਗੁਜਰੀਜੀ, ਮਾਮਾ ਕਿਰਪਾਲ ਜੀ ਅਤੇ ਹੋਰ ਸੰਗਤਾਂ ਸਹਿਤ ਅਪਣੇ ਪਿਤਾ ਗੁਰਦੇਵ ਜੀ ਦੇ ਇਸੇ ਅਸਥਾਨ ਗੁਰਦੁਆਰਾ ਬੜੀ ਸੰਗਤ ਵਿਖੇ ਹੀ ਕੁਝ ਦਿਨ ਰਹੇ। ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਮਿਸ਼ਨ ਦਾ ਪ੍ਰਚਾਰ ਪਣੀ ਇਸ ਬਾਲ ਅਵਸਥਾ ਵਿਚ ਕਰਦੇ ਹੋਇ ਕਈ ਵਿਦਵਾਨ ਪੰਡਿਤਾਂ ਦੇ ਸੰਕਿਆਂ ਦੀ ਨਵਿਰਤੀ ਆਪ ਜੀ ਨੇ ਬੜੇ ਕਮਾਲ ਢੰਗ ਨਾਲ ਕੀਤੀ। ਜਿਸ ਨਾਲ ਉਨ੍ਹਾਂ ਦੀ ਬੜੀ ਤਸੱਲੀ ਹੋਈ।

ਇਥੋਂ ਪ੍ਰਯਾਗ ਨੂੰ ਚਲਣ ਲਗਿਆਂ ਸੰਗਤਾਂ ਦੀ ਸ਼ਰਧਾ ਅਤੇ ਪਿਆਰ ਵੇਖਦਿਆਂ ਆਪ ਜੀ ਨੇ ਅਪਣੇ ਚਰਨਾਂ ਦਾ ਮਖ਼ਮਲੀ ਜੋੜਾ ਸੰਗਤਾਂ ਨੂੰ ਬਖਸ਼ੀਸ਼ ਕੀਤਾ। ਬਾਲਾ ਪ੍ਰੀਤਮ ਦੀ ਬਾਲ ਅਵਸਥਾ ਦੀ ਇਹ ਨਿਸ਼ਾਨੀ ਵੀ ਗੁਰਦੁਆਰਾ ਬੜੀ ਸੰਗਤ ਵਿਖੇ ਮੌਜੂਦ ਹੈ।

ਇਸ ਤੋਂ ਛੁਟ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਦੇਵਾਂ

ਜੀ ਦੇ ਕੁਝ ਹੁਕਮ ਨਾਮੇ ਵੀ ਇਥੇ ਮੌਜੂਦ ਹਨ। ਇਨ੍ਹਾਂ ਸਾਰੀਆਂ ਯਾਂਦਗਾਰਾਂ ਦੇ ਦਰਸ਼ਨ ਕਰਕੇ ਸੰਗਤਾਂ ਅਪਣੇ ਧਨ ਭਾਗ ਸਮਝਦੀਆਂ ਹਨ।

## ਬਨਾਰਸ ਵਿਖੇ

ਗੁਰੂ ਘਰ ਨਾਲ ਨੇੜੇ ਦਾ ਸਬੰਧ ਰਖਣ ਵਾਲੇ ਹੋਰ ਮਹਾਪੁਰਸ਼ਾਂ ਦੇ ਅਸਥਾਨ ਜੋ ਗੁਰਦਵਾਰਾ ਪ੍ਰਬੰਧਕ ਕਮੇਟੀ ਵਾਰਾਣਸੀ ਦੇ ਇੰਤਜ਼ਾਮ ਤੋਂ ਬਾਹਰ ਹਨ।

## ਗੁਰਦਵਾਰਾ ਚੇਤਨ ਮਠ

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇ ਗਰੂ ਘਰ ਦੇ ਵੇਦ ਵਿਆਸ, ਮਹਾਨ ਵਿਦਵਾਨ ਭਾਈ ਗੁਰਦਾਸ ਜ਼ੀ, ਗੁਰੂ ਮਹਾਰਾਜ ਦੇ ਵਰਤਾਏ ਹੋਏ ਸਾਂਗ ਅਨਸਾਰ ਕਾਬਲ ਤੋਂ ਆਕੇ ਕਾਸ਼ੀ ਵਿਚ ਠਹਿਰੇ। ਇਥੇ ਰਹਿਕੇ ਆਪ ਜੀ ਨੇ ਗੁਰੂ ਘਰ ਦਾ ਅਤੇ ਸਿਖੀ ਦਾ ਬਹੁਤ ਪ੍ਰਚਾਰ ਕੀਤਾ। ਉਨ੍ਹਾਂ ਦੇ ਪ੍ਰਚਾਰ ਦਾ ਸਦਕਾ ਬਹੁਤ ਸਾਰੇ ਲੋਕੀਂ, ਵੱਡੇ ਵੱਡੇ ਵਿਦਵਾਨ ਅਤੇ ਉਸ ਸਮੇ ਦੇ ਕਾਸ਼ੀ ਦੇ ਨਰੇਸ਼ ਤਕ ਭਾਈ ਗੁਰਦਾਸ ਜੀ ਦੇ ਸੇਵਕ ਬਣ ਗਏ ਸਨ। ਰਾਜਾ ਨੇ ਉਨ੍ਹਾਂ ਦੀ ਬੜੀ ਸੇਵਾ ਕੀਤੀ ਅਤੇ ਰਹਿਣ ਲਈ ਵਿਸ਼ੇਸ਼ਰ ਗੰਜ ਵਿਖੇ ਇਕ ਬਹੁਤ ਸੁੰਦਰ ਅਸਥਾਨ ਅਰਪਨ ਕੀਤਾ ਜਿਸਦਾ ਨਾਮ ਅਜ ਕਲ "ਚੇਤਨ ਮਠ" ਕਰਕੇ ਮਸ਼ਹੂਰ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਨੰਦ ਪੁਰ ਸਾਹਿਬ ਤੋਂ ਅਪਣੇ ਪੰਜਾਂ ਸਿੰਘਾਂ ਨੂੰ ਸੰਸਕ੍ਰਿਤ ਵਿਦਿਆ ਪੜ੍ਹਣ ਲਈ ਭਗਵੇ ਬਸਤ੍ਰ ਪਹਿਨਾ ਕੇ ਭੇਜਿਆਂ ਤਾਂ ਉਹ ਪੰਜ ਸਿੰਘ ਵੀ ਆਕੇ ਭਾਈ ਗੁਰਦਾਸ ਜੀ ਦੇ ਇਸੇ ਅਸਥਾਨ ਠਹਿਰੇ ਸਨ ਅਤੇ ਇਥੇ ਰਹਿਕੇ ਵਿਦਿਆ ਪ੍ਰਾਪਤ ਕੀਤੀ ਸੀ। ਅਜ ਤਕ ਇਸ ਅਸਥਾਨ ਤੇ ਸੰਸਕ੍ਰਿਤ ਵਿਦਿਆਲਾ ਚਲ ਰਿਹਾ ਹੈ। ਇਹ ਅਸਥਾਨ ਨਿਰਮਲੇ ਸੰਤਾਂ ਦੇ ਕਬਜ਼ੇ ਵਿਚ ਹੈ ਅਤੇ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।

## ਕਬੀਰ ਮੱਠ

ਇਹ ਅਸਥਾਨ ਕਬੀਰ ਚੌਰਾਹਾਂ ਮਹਲੇ ਵਿਚ ਜ਼ਨਾਨਾ ਹਸਪਤਾਲ ਦੇ ਨਾਲ ਲਗਦੀ ਗਲੀ ਵਿਚ ਹੈ। ਰੇਲਵੇ ਸਟੇਸ਼ਨ ਤੋਂ ਕਰੀਬ ਦੋ ਮੀਲ ਦੂਰ ਹੈ। ਨੀਰੂ ਅਤੇ ਨੀਮਾਂ ਦੇ ਇਸ ਰਿਹਾਇਸ਼ੀ ਘਰ ਵਿਚ ਹੀ ਕਬੀਰ ਜੀ ਦਾ ਪਾਲਨ ਪੋਸ਼ਨ ਹੋਇਆ। ਬਚਪਨ ਦੇ ਕੌਤਕ ਅਤੇ ਵੱਡੇ ਹੋ ਬ੍ਰਾਹਮਣਾ ਦੇ ਪਖੰਡ ਨੂੰ ਤੋੜਕੇ ਇਕ ਭਗਵਾਨ ਦੇ ਨਾਮ ਦਾ ਹੀ ਪ੍ਰਚਾਰ ਕੀਤਾ। "ਜਿਸ ਅਸਥਾਨ ਤੇ ਅਜ ਕਲ ਕਬੀਰ ਮਠ ਹੈ। ਇਥੇ ਕਬੀਰ ਜੀ ਦੇ ਕੁਝ ਗ੍ਰੰਥ, ਇਕ ਟੋਪੀ, ਇਕ ਲੋਟਾ, ਖੜਾਵਾਂ ਅਤੇ ਇਕ ਹਜਾਰ ਮਣਕੇ ਦੀ ਇਕ ਮਾਲਾ ਜਿਸ ਵਿਚ ਦਸ ਮਣਕੇ ਭਗਤ ਰਾਮਾ ਨੰਦ ਜੀ ਦੇ ਵੀ ਸ਼ਾਮਲ ਹਨ। ਜੋ ਉਨ੍ਹਾਂ ਨੇ

ਭਗਤ ਕਬੀਰ ਜੀ ਨੂੰ ਦਿਤੇ ਸਨ। ਭਗਤ ਕਬੀਰ ਜੀ ਇਸੇ ਅਸਥਾਨ ਤੇ ਖੱਡੀ ਚਲਾ ਕੇ ਕਿਰਤ ਕਰਦੇ ਸਨ। ਇਹ ਅਸਥਾਨ ਕਬੀਰ ਪੰਥੀਆਂ ਦੇ ਕਬਜ਼ੇ ਵਿਚ ਹੈ। ਕਬੀਰ ਜੀ ਦੀ ਬਹੁਤ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

## ਭਗਤ ਰਵਿਦਾਸ ਜੀ ਦਾ ਅਸਥਾਨ

ਗੰਗਾ ਕਿਨਾਰੇ ਨਗਵਾ ਘਾਟ ਦੇ ਨੇੜੇ, ਰਾਮ ਨਗਰ ਦੇ ਕਿਲ੍ਹੇ ਦੇ ਸਾਮਨ੍ਹੇ ਗਵਰਧਨ ਪੁਰ ਨਾਮ ਦੇ ਪਿੰਡ ਵਿਚ ਇਕ ਚੰਗੇ ਖਾਂਦੇ ਪੀਂਦੇ ਚਮਾਰ ਜਾਤੀ ਦੇ ਪ੍ਰਵਾਰ ਵਿਚ ਰਵਿਦਾਸ ਜੀ ਨੇ ਕੁਝ ਅਲੌਕਿਕ ਸੁਚੀ ਅਤੇ ਨਿਰਮਲ ਆਤਮਾ ਲੈਕੇ ਜਨਮ ਲਿਆ। ਬਚਪਨ ਤੋਂ ਹੀ ਇਨ੍ਹਾ ਦਾ ਝੁਕਾਉ ਭਗਤੀ, ਸੇਵਾ - ਭਾਵ ਅਤੇ ਇਕ ਪ੍ਰਭੂ ਨਾਮ ਸਿਮਰਨ ਵਲੰ ਵਧਦਾ ਗਿਆ ਫਿਰ ਭਗਤ ਕਬੀਰ ਜੀ ਵਰਗੇ ਮਹਾਤਮਾ ਦੇ ਮੇਲ਼ ਅਤੇ ਕਾਸ਼ੀ ਦੀ ਪਵਿਤ੍ਰ ਨਗਰੀ ਦੇ ਵਾਤਾਵਰਣ ਨਾਲ ਰਵਿਦਾਸ ਜੀ ਤੇ ਹੋਰ ਵੀ ਰਬੀ ਰੰਗ ਚੜ੍ਹ ਗਿਆ। ਰਾਮਾਨੰਦ ਜੀ ਵਰਗਾ ਮਹਾਤਮਾ ਗੁਰੂ ਮਿਲ ਗਿਆ ਅਤੇ ਰਵਿਦਾਸ ਜੀ ਹਰ ਸਮੇ ਪ੍ਰਭੂ ਦੇ ਪਿਆਰ ਵਿਚ ਹੀ ਲੀਨ ਰਹਿਣ ਲਗ ਪਏ। ਇਕ ਸਾਧਾਰਨ ਜਹੀ ਝੁਗੀ ਵਿਚ ਪ੍ਰਵਾਰ ਸਮੇਤ ਰਹਿੰਦੇ ਸਨ। ਲੋਕਾਂ ਦੀਆਂ ਜੁਤੀਆਂ ਖੰਢ ਕੇ

ਆਪਣਾ ਗੁਜਾਰਾ ਕਰਦੇ ਸਨ। ਆਏ ਗਏ ਸੰਤਾ ਸਾਧੂਆਂ ਦੀ ਸੇਵਾ ਬੜੇ ਪਿਆਰ ਨਾਲ ਕੀਤਾ ਕਰਦੇ ਸਨ।

ਬ੍ਰਾਹਮਨਾ ਦੇ ਪਖੰਡ ਅਤੇ ਜਾਤ ਪਾਤ ਦੇ ਵਿਰੁਧ ਆਪ ਜੀ ਨੇ ਬਹੁਤ ਕੁਝ ਲਿਖਿਆ ਤੇ ਵੰਗਾਰਿਆ। ਇਕ ਈਸ਼ਵਰ ਦੇ ਅਟੂਟ ਵਿਸ਼ਵਾਸ ਅਤੇ ਉਸ ਦਾ ਸਿਮਰਨ ਹੀ ਉਨ੍ਹਾਂ ਦਾ ਮੁਖ ਅਸੂਲ ਸੀ। ਆਪ ਜੀ ਦੇ ੪੨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ।

ਇਸੇ ਗੁਵਰਧਨਪੁਰ ਵਿਚ ਭਗਤ ਰਵਿਦਾਸ ਜੀ ਦੀ ਯਾਦ ਵਿਚ ਇਕ ਮੰਦਰ ਕਾਇਮ ਕੀਤਾ ਗਿਆ ਹੈ। ਪੰਜਾਬ ਦੇ ਰਵਿਦਾਸੀ ਪਰੇਮੀਆਂ ਨੇ ਬੜੇ ਯਤਨਾ ਨਾਲ ਇਸ ਜਗ੍ਹਾ ਨੂੰ ਪ੍ਰਾਪਤ ਕਰਕੇ ਇਕ ਮੰਦਰ ਬਨਾਉਣ ਦਾ ਉਦਮ ਕੀਤਾ ਹੈ।

## ਬਨਾਰਸ ਤੋਂ ਬਾਹਰ ਕੁਝ ਹੋਰ ਇਤਿਹਾਸਕ ਅਸਥਾਨ ਜੋ ਗੁਰਦਵਾਰਾ ਪ੍ਰਬੰਧਕ ਕਮੇਟੀ ਵਾਰਾਣਸੀ ਦੇ ਇੰਤਜ਼ਾਮ ਵਿਚ ਚਲ ਰਹੇ ਹਨ।

੧) ਬਨਾਰਸ ਸ਼ਹਿਰ ਤੋਂ ਛੇ ਮੀਲ ਦੂਰ ਗੰਗਾ ਦੇ ਕਿਨਾਰੇ ਛੋਟਾ ਮਿਰਜਾਪੁਰ ਨਾਮ ਦਾ ਕਸਬਾ ਹੈ।

ਅਲਾਹਾਬਾਦ ਤੋਂ ਬਨਾਰਸ ਆਉਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਥੇ ਚਰਨ ਪਾਏ ਸਨ। ਕਸਬੇ ਦੇ ਸਾਰੇ ਵਸਨੀਕ ਗੁਰੂ ਮਹਾਰਾਜ ਦੇ ਸ਼ਰਧਾਲੂ ਬਣੇ। ਸੰਗਤਾਂ ਨੇ ਗੁਰਦਵਾਰਾ ਬਣਾਇਆ। ਇਸ ਅਸਥਾਨ ਦਾ ਨਾਮ "ਸੰਗਤ ਘਾਟ" ਹੈ। ਸਮੇ ਦੇ ਗੇੜ ਨਾਲ ਇਸ ਦੀ ਇਮਾਰਤ ਡਿਗ ਚੁਕੀ ਹੈ। ਹੁਣ ਬਨਾਰਸ ਦੀ ਸੰਗਤ ਦੇ ਉਦਮ ਨਾਲ ਇਸ ਅਸਥਾਨ ਦੀ ਫਿਰ ਸੇਵਾ ਸ਼ੁਰੂ ਹੋ ਗਈ ਹੈ। ਗੁਰਦਵਾਰੇ ਦੀ ਨਵੀ ਇਮਾਰਤ ਬਣ ਰਹੀ ਹੈ।

ਸ੍ਰੀ ਗੁਰੂ ਤੇਗ ਬਹਾਦਰ ਜ਼ੀ ਤੋਂ ਬਾਦ ਸ੍ਰੀ ਗੁਰੂ ਗੋਬਿਦ ਸਿੰਘ ਜੀ ਮਹਾਰਾਜ ਨੇ ਵੀ ਬਾਲ ਅਵਸਥਾ ਵਿਚ ਪਟਨੇ ਸਾਹਿਬ ਤੋਂ ਪੰਜਾਬ ਜਾਦਿਆਂ ਇਸ ਧਰਤੀ ਨੂੰ ਭਾਗ ਲਾਏ। ਜਿਸ ਥਾਂ ਆਪ ਜੀ ਬਿਰਾਜੇ ਉਥੇ ਸੰਗਤਾਂ ਨੇ ਇਕ ਥੜਾ ਬਣਾਕੇ ਗੁਰਦਵਾਰਾ ਬਣਾਇਆ। ਨਿਸ਼ਾਨ ਸਾਹਿਬ ਝੂਲਦੇ ਰਹੇ। ਕਈ ਪ੍ਰੇਮੀਆਂ ਨੇ ਅਪਣੇ ਘਰ ਅਤੇ ਜ਼ਮੀਨ ਭੇਟਾ ਦੇਕੇ ਇਕ ਵਿਸ਼ਾਲ ਬਾਗ਼ ਬਣਾਇਆਂ ਅਤੇ ਇਸ ਅਸਥਾਨ ਦਾ ਨਾਮ ਗੁਰੂ ਕਾ ਬਾਗ ਰਖਿਆ। ਇਥੋਂ ਟੁਰਨ ਲਗਿਆਂ ਸ੍ਰੀ ਗੁਰੂ ਗੋਬਿੰਦ ਰਾਏ ਜੀ ਨੇ ਸਿਖਾਂ ਦੀ ਬੇਨਤੀ ਕਰਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਅਪਨੇ ਤੀਰ ਨਾਲ ਦਸਤਖਤ ਕੀਤੇ ਸਨ। ਇਹ ਬੀੜ ਇਸ ਵਕਤ ਇਸ ਕਸਬੇ ਦੇ ਇਕ ਹਲਵਾਈ ਪ੍ਰਵਾਰ ਪਾਸ ਹੈ। ਗੁਰਦਵਾਰੇ ਦੀ

ਇਮਾਰਤ ਗਿਰ ਚੁਕੀ ਹੈ। ਦੀਵਾਨ ਅਸਥਾਨ ਦਾ ਥੜਾ ਅਤੇ ਨਿਸ਼ਾਨ ਸਾਹਿਬ ਦਾ ਥੜਾ ਬਾਕੀ ਹਨ। ਬਗੀਚਾ ਕਰੀਬ ਦਸ ਵੀਘੇ ਦਾ ਹੈ ਅਤੇ ਇਸਤੇ ਵੀ ਉਸੇ ਹਲਵਾਈ ਪ੍ਰਵਾਰ ਦਾ ਕਬਜਾ ਹੈ। ਪਤਾ ਚਲਿਆ ਹੈ ਕਿ ਸਰਕਾਰੀ ਕਾਗਜਾਂ ਵਿਚ "ਗੁਰੂ ਕਾ ਬਾਗ" ਬਦਲ ਕੇ ਉਨ੍ਹਾਂ ਨੇ ਅਪਣਾ ਨਿਜੀ ਨਾਮ ਦਰਜ ਕਰਵਾ ਲਿਆ ਹੈ।

## ਗੁਰਦਵਾਰਾ ਭੂਲੀ ਸਾਹਿਬ

੨) ਬਨਾਰਸ ਤੋਂ ਕਰੀਬ ੨੦ ਮੀਲ ਦੂਰ ਮਿਰਜ਼ਾਪੁਰ ਜ਼ਿਲੇ ਵਿਚ "ਭੂਰੀਲੀ" ਨਾਮ ਦਾ ਇਕ ਕਸਬਾ ਹੈ। ਅਲਾਹਾਬਾਦ ਤੋਂ ਆਸਾਮ ਜਾਂਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਥੋਂ ਦੀਆਂ ਸੰਗਤਾਂ ਦੀ ਬੇਨਤੀ ਕਰਨ ਤੇ ਇਥੇ ਚਰਨ ਪਾਏ ਸਨ। ਜਿਥੇ ਆਪ ਜੀ ਬਿਰਾਜੇ ਸਨ ਉਥੇ ਸੰਗਤਾਂ ਨੇ ਗੁਰਦੁਵਾਰਾ ਬਣਾ ਦਿਤਾ ਸੀ। ਅਤੇ ਆਸ ਪਾਸ ਦੀ ਬਹੁਤ ਸਾਰੀ ਜ਼ਮੀਨ ਸ਼ਰਧਾਲੂ ਪ੍ਰੇਮੀਆਂ ਨੇ ਦਾਨ ਦੇਕੇ ਇਸ ਅਸਥਾਨ ਦੇ ਨਾਮ ਲਵਾ ਦਿਤੀ ਸੀ। ਇਥੇ ਦਾ ਪ੍ਰਬੰਧ ੧੯੬੦ ਤੋਂ ਗੁਰਦੁਵਾਰਾ ਪ੍ਰਬੰਧਕ ਕਮੇਟੀ ਵਾਰਾਣਸੀ ਚਲਾ ਰਹੀ ਹੈ।

# ਗੁਰਦਵਾਰਾ ਜਗਤਗੰਜ

ਇਹ ਇਤਹਾਸਕ ਅਸਥਾਨ ਸਿਖਾਂ ਦੇ ਨੌਵੇ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਦੀ ਯਾਦ ਵਿਚ ਸੰਭਤ ਹੈ। ਰੇਲਵੇ ਸਟਸਨ ਤੋ ਦੋ ਕੀਲੋਮੀਟਰ ਦੀ ਦੂਰੀ ਤੋ ਮੁਹੱਲਾ ਜਗਤ ਗੰਜ ਗੁਰਦਵਾਰਾ ਭਵਨ ਨੰਬਰ ਸੀ ੨੭/੨੮ ਵਿਖੇ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਅਸਥਾਨ ਵਿਖੇ ਬਹੁਤ ਦਿਨਾਂ ਤਕ ਠਹਿਰੇ ਅਤੇ ਰੋਜ ਸਤਿਸ਼ੰਗ ਅਤੇ ਕੀਰਤਨ ਦਰਬਾਰ ਹੁੰਦਾ ਆਸ ਪਾਸ ਦੇ ਸਰਧਾਲੂ ਸਤਿਸ਼ੰਗੀ ਰੋਜ ਗੁਰੂ ਜੀ ਦੇ ਦਰਸਨਾਂ ਨੂੰ ਔਦੇ ਅਤੇ ਅਪਨੇ ਮਨ ਦੀਆਂ ਮੁਗਦਾ ਪੌਦੇ। ਜਮੀਨ ਦਾ ਮਾਲਕ ਗੁਰੂ ਤੇਗ ਬਹਾਦੁਰ ਜੀ ਦੇ ਪਿਆਰ ਵਿਚ ਇਤਨਾ ਰੰਗਿਆ ਗਿਆ ਕਿ ਓਹ ਅਸਥਾਨ ਜਿਥ ਗੁਰੂ ਤੇਗ ਬਹਾਦਰ ਜੀ ਰੋਜ ਬਿਰਾਜਦੇ ਸਨ ਓਸਨੇ ਗੁਰੂ ਜੀ ਦੇ ਚਰਨਾ ਵਿਚ ਦਾਨ ਕਰਦਿਤਾ। ਬਾਦ ਵਿਚ ਬਾਬਾ ਸੁਮੇਰ ਸਿੰਘ ਦੇ ਚੇਲੇ ਮੁਕੰਦ ਸਿੰਘ ਕੋਮ ਖਤਰੀ ਸਿਖ ਪੁਤਰ ਸ੍ਰੀ ਬੈਜਨਾਥ ਸਿੰਘ ਜੀ ਨੇ ੧੯੨੯ ਈ: ਵਿਚ ਇਸ ਇਤਹਾਸਕ ਅਸਥਾਨ ਦੀ ਪਕੇ ਤੌਰ ਤੇ ਰਜਿਸਟਰੀ ਕਰਵਾਕੇ ਅਸਥਾਨ ਦੀ ਸੇਵਾ ਸੰਭਾਲ ਅਤੇ ਦੇਖ ਭਾਲ ਵਾਸਤੇ ਸਾਰੇ ਮਾਲਕਾਨਾ ਹਕ ਗੁਰਦਵਾਰਾ ਪ੍ਰਬੰਧਕ ਕਮੇਟਾ ਵਾਰਾਣਸੀ ਨੂੰ ਦੇਕੇ ਰਜਿਸਟਰੀ ਉਸਦੇ ਹਵਾਲੇ ਕਰ ਦਿਤੀ। ਹੁਣ ਤਕ ਏਹ ਇਤਹਾਸਕ ਅਸਥਾਨ ਗੁਰਦਵਾਰਾ ਜਗਤਗੰਜ ਗੁਰਦੁਵਾਰਾ ਪ੍ਰਬਧੰਕ ਕਮੇਟੀ ਦੀ ਦੇਖ-ਭਾਲ ਵਿਚ ਚਲ ਰਿਹਾ ਹੈ। ਨਵੇ ਗੁਗਦਵਾਰਾ ਭਵਨ ਦੀ ਓਸਾਰੀ ਦਾ ਕੰਮ ਚਲ ਰਿਹਾ ਸੀ ਕੇ ੧੯੮੪ ਦੇ ਸਿਖ ਵਿਰੋਧੀ ਦੰਗੇ ਵਿਚ ਕੁਝ ਸਰਰਾਤੀ ਲੋਕਾ ਨੇ ਗੁਰਦਵਾਰਾ ਸਾਹਬ ਵਿਚ ਹਨੂਮਾਨ ਦੀ ਮੂਰਤੀ ਰਖ ਦਿਤੀ ਜਿਸ ਦਾ ਮੁਕਦਮਾ ਚਲ ਰਿਹਾ ਹੈ।

ਸਾਧੋ ਗੋਬਿੰਦ ਕੇ ਗੁਨ ਗਾਵਉ ।
ਮਾਨਸ ਜਨਮੁ ਅਮੋਲਕ ਪਾਇਓ,
ਬਿਰਥਾ ਕਾਹਿ ਗਵਾਵਉ ॥੧॥ ਰਹਾਉ ॥
ਪਤਿਤ ਪੁਨੀਤ ਦੀਨ ਬੰਧੁ ਹਰਿ,
ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ,
ਤੁਮ ਕਾਹੇ ਬਿਸਰਾਵਉ ॥
ਤਜਿ ਅਭਿਮਾਨੁ ਮੋਹ ਮਾਇਆ ਫੁਨਿ,
ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤੁ ਮੁਕਤਿ ਪੰਥੁ ਇਹੁ,
ਗੁਰਮੁਖਿ ਹੋਇ ਤੁਮ ਪਾਵਉ ॥

# ਵਾਰਾਣਸੀ ਦੀਆਂ

# ਕੁਝ ਇਤਹਾਸਿਕ ਯਾਦਾਂ

## ਗੁਰਦੁਆਰਾ ਨੀਚੀ ਬਾਗ




ਵਾਰਾਣਸੀ ਦੀਆਂ ਇਤਹਾਸਿਕ ਯਾਦਾਂ ਦਾ
ਇਹ ਟ੍ਰੈਕਟ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪ੍ਰਕਾਸ਼ਕ ਕੀਤਾ
ਮੁਦਰਕ : ਕ੍ਰਿਸ਼ਨਾ ਪ੍ਰਿੰਟਸ, ਗੁਰੂਬਾਗ, ਵਾਰਾਣਸੀ